## ਗੁਰੂ

ਗੁਰੂ, ਸਿੱਖ ਦੀ ਜੀਵਨ-ਜਾਚ ਦਾ ਕੇਂਦਰ ਬਿੰਦੂ ਹੈ ਜੋ ਕਿ ਸਿੱਖ ਨੂੰ ਅਗਿਆਨਤਾ ਦੇ ਹਨੇਰੇ ਵਿੱਚੋਂ ਕੱਢ ਕੇ ਗਿਆਨ ਦੇ ਪ੍ਰਕਾਸ਼ ਵਿੱਚ ਲਿਆਉਂਦਾ ਹੈ।

ਗੁਰਮਤਿ ਵਿੱਚ ਗੁਰੂ ਪਦ ਅਕਾਲ ਪੁਰਖ ਲਈ ਵਰਤਿਆ ਗਿਆ ਹੈ। ਉਹ ਪ੍ਰਭੂ ਹੀ ਗੁਰੂ ਰੂਪ ਹੋ ਕੇ ਸਿੱਖ ਨੂੰ ਪਰਮਾਰਥ ਦੇ ਮਾਰਗ ਪਾਉਂਦਾ ਹੈ ਅਤੇ ਅਧਿਆਤਮਕ ਵਿਕਾਸ ਦੀ ਸੋਝੀ ਪ੍ਰਦਾਨ ਕਰਦਾ ਹੈ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਗੁਰੂ ਸਾਹਿਬਾਨ ਹਨ। ਸਭ ਗੁਰੂ ਸਾਹਿਬਾਨ ਵਿੱਚ ਇੱਕ ਜੋਤ ਹੈ। ਇਹ ਜੋਤ ਸ਼ਬਦ ਗੁਰੂ ਦਾ ਸਰੂਪ ਹੈ। ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਵਿਚਲੇ 'ਸ਼ਬਦ' ਨੂੰ ਗੁਰੂ ਕਿਹਾ ਜਾਂਦਾ ਹੈ ਜੋ ਕਿ ਸਿੱਖਾਂ ਦਾ ਸਦੀਵੀ 'ਗੁਰੂ' ਹੈ।

ਸਿੱਖ ਧਰਮ ਦੀ ਨੀਂਹ ਗੁਰੂ ਨਾਨਕ ਸਾਹਿਬ ਨੇ ਰੱਖੀ ਅਤੇ ਸ਼ਬਦ ਨੂੰ ਗੁਰੂ ਸਰੂਪ ਵਿੱਚ ਉਜਾਗਰ ਕੀਤਾ। ਸੰਨ 1708 ਈ. ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਸਰੂਪ ਸ੍ਰੀ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ, ਸਿੱਖਾਂ ਨੂੰ ਸ੍ਰੀ ਗ੍ਰੰਥ ਸਾਹਿਬ ਨੂੰ ਅੱਗੇ ਤੋਂ 'ਗੁਰੂ' ਮੰਨਣ ਦਾ ਆਦੇਸ਼ ਦਿੰਦਿਆਂ ਕਿਹਾ ਕਿ ਹੁਣ ਤੋਂ ਗੁਰੂ ਦੀ ਜੋਤ ਗ੍ਰੰਥ ਵਿੱਚ ਅਤੇ ਸਰੀਰ ਪੰਥ ਵਿੱਚ ਹੋਵੇਗਾ।



ਗੁਰੂ ਗ੍ਰੰਥ ਸਾਹਿਬ, ਗੁਰੂ ਸਾਹਿਬਾਨ ਦੀ ਆਤਮਕ ਜੋਤ ਹੈ ਅਤੇ ਪੰਥ ਗੁਰੂ ਦਾ ਸਰੀਰ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਨ ਦੇ ਉਪਦੇਸ਼ ਅੰਕਿਤ ਹਨ, ਜਿਨ੍ਹਾਂ ਨੂੰ ਗੁਰਬਾਣੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਗੁਰਬਾਣੀ ਸਾਡੀ ਗੁਰੂ ਹੈ। ਗੁਰੂ ਨਿਰਮਲ ਜਲ ਦੀ ਵਹਿੰਦੀ ਧਾਰਾ ਦਾ ਇੱਕ ਦਰਿਆ ਹੈ ਅਤੇ ਉਸ ਵਿੱਚ ਮਨ ਦੀ ਮੈਲ ਧੋਣ ਦਾ ਸਾਧਨ ਸ਼ਬਦ ਭਾਵ ਗੁਰਬਾਣੀ ਹੈ।



## ਸਿੱਖ

ਜੋ ਇਸਤਰੀ ਜਾਂ ਪੁਰਸ਼ ਇਹਨਾਂ 'ਤੇ ਨਿਸ਼ਚਾ ਰੱਖਦਾ ਹੈ :

* ਇਕ ਅਕਾਲ ਪੁਰਖ,
* ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤਕ),
* ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿੱਖਿਆ,
* ਦਸ਼ਮੇਸ਼ ਜੀ ਦੇ ਅੰਮ੍ਰਿਤ, ਅਤੇ
* ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ,

ਉਹ 'ਸਿੱਖ' ਹੈ।

ਸਿੱਖ ਦਾ ਅੱਖਰੀ ਅਰਥ ਹੈ ਸਿੱਖਿਆ ਲੈਣ ਵਾਲਾ, ਉਪਦੇਸ਼ ਧਾਰਨ ਕਰਨ ਵਾਲਾ, ਵਿਦਿਆਰਥੀ, 'ਸਿਖੀ ਸਿਖਿਆ ਗੁਰ ਵੀਚਾਰਿ' ਅਨੁਸਾਰ ਜੀਊਣ ਵਾਲਾ।

**ਸਿੱਖ :**

* ਇੱਕ ਅਕਾਲ ਪੁਰਖ ਤੋਂ ਛੁੱਟ ਕਿਸੇ ਦੇਵੀ ਦੇਵਤੇ ਦੀ ਉਪਾਸਨਾ ਨਹੀਂ ਕਰਦਾ।
* ਦਸ ਗੁਰੂ ਸਾਹਿਬਾਨ ਨੂੰ ਇਕੋ ਜੋਤਿ ਦਾ ਪ੍ਰਕਾਸ਼, ਇਕੋ ਰੂਪ ਕਰਕੇ ਮੰਨਦਾ ਹੈ।
* ਗੁਰਮਤਿ ਦੇ ਅਸੂਲਾਂ ਦਾ ਧਾਰਨੀ ਹੁੰਦਾ ਹੈ।



ਸਿੱਖ ਦੀ ਰਹਿਣੀ ਦੋ ਤਰ੍ਹਾਂ ਦੀ ਹੈ - ਸ਼ਖਸੀ ਤੇ ਪੰਥਕ। ਸਿੱਖ ਨੇ ਸ਼ਖਸੀ ਧਰਮ ਪੂਰਾ ਕਰਦਿਆਂ ਨਾਲ ਹੀ ਪੰਥਕ ਫ਼ਰਜ਼ ਵੀ ਪੂਰੇ ਕਰਨੇ ਹਨ।

ਸਿੱਖ ਸੰਪੂਰਨ ਰੂਪ ਵਿੱਚ ਇੱਕ ਵੱਖਰੀ ਅੱਡਰੀ ਕੌਮ ਹੈ, ਜਿਨ੍ਹਾਂ ਦੀ ਆਪਣੀ ਬੋਲੀ, ਆਪਣਾ ਸਭਿਆਚਾਰ, ਆਪਣਾ ਇਤਿਹਾਸ, ਆਪਣਾ ਧਰਮ ਸਿਧਾਂਤ ਅਤੇ ਆਪਣੀ ਵੱਖਰੀ ਤੇ ਵਿਲੱਖਣ ਪਛਾਣ ਹੈ।



# ਗੁਰੂ ਨਾਨਕ ਦੇਵ ਜੀ

| | |
|---|---|
| ਪ੍ਰਕਾਸ਼ | : 1469 ਈ. ਵਿੱਚ ਰਾਏ ਭੋਏ ਕੀ ਤਲਵੰਡੀ ਵਿਖੇ (ਹੁਣ ਨਨਕਾਣਾ ਸਾਹਿਬ, ਪਾਕਿਸਤਾਨ) |
| ਮਾਤਾ-ਪਿਤਾ | : ਮਾਤਾ ਤ੍ਰਿਪਤਾ ਤੇ ਮਹਿਤਾ ਕਲਿਆਣ ਦਾਸ ਜੀ |
| ਭੈਣ | : ਬੇਬੇ ਨਾਨਕੀ ਜੀ |
| ਗੁਰੂ ਕੇ ਮਹਲ | : ਮਾਤਾ ਸੁਲੱਖਣੀ ਜੀ |
| ਸਾਹਿਬਜ਼ਾਦੇ | : ਬਾਬਾ ਸਿਰੀ ਚੰਦ ਤੇ ਬਾਬਾ ਲਖਮੀ ਦਾਸ ਜੀ |
| ਪਹਿਲਾ ਸੰਦੇਸ਼ | : 1499 ਈ. ਵਿੱਚ ਸੁਲਤਾਨਪੁਰ ਲੋਧੀ ਵਿਖੇ ਰਹਿੰਦਿਆਂ, ਇੱਕ ਦਿਨ ਸਵੇਰੇ ਗੁਰੂ ਸਾਹਿਬ ਵੇਈਂ ਨਦੀ ਵਿੱਚ ਇਸ਼ਨਾਨ ਕਰਨ ਲਈ ਗਏ ਤਾਂ ਉੱਥੇ ਉਹ ਨਾਮ ਸਿਮਰਨ ਵਿੱਚ ਲਿਵਲੀਨ ਹੋ ਗਏ ਅਤੇ ਉੱਥੇ ਉਹਨਾਂ ਨੂੰ ਰੱਬੀ ਇਲਹਾਮ ਹੋਇਆ। ਉੱਥੋਂ ਬਾਹਰ ਆ ਕੇ ਉਹਨਾਂ ਨੇ ਲੋਕਾਈ ਨੂੰ ਆਪਣਾ ਪਹਿਲਾ ਸੰਦੇਸ਼ ਦਿੱਤਾ - "ਨਾ ਕੋ ਹਿੰਦੂ ਨਾ ਮੁਸਲਮਾਨ", ਭਾਵ ਸਭ ਇਕੋ ਹੀ ਪਿਤਾ ਦੀ ਸੰਤਾਨ ਹਨ, ਕੋਈ ਹਿੰਦੂ ਜਾਂ ਮੁਸਲਮਾਨ ਨਹੀਂ ਹੈ। |
| ਯਾਤਰਾਵਾਂ | : ਗੁਰੂ ਨਾਨਕ ਸਾਹਿਬ ਨੇ ਸਮੁੱਚੀ ਲੋਕਾਈ ਨੂੰ ਸੋਧਣ ਲਈ ਚਾਰ ਉਦਾਸੀਆਂ (ਯਾਤਰਾਵਾਂ) ਵੱਖ-ਵੱਖ ਦਿਸ਼ਾਵਾਂ ਵਿੱਚ ਕੀਤੀਆਂ। ਆਪ ਜੀ ਨੇ ਸਾਰੇ ਭਾਰਤ ਤੋਂ ਇਲਾਵਾ ਸ੍ਰੀ ਲੰਕਾ, ਮੱਕਾ (ਸਊਦੀ ਅਰਬ), ਇਰਾਕ, ਇਰਾਨ ਤੇ ਅਫ਼ਗ਼ਾਨਿਸਤਾਨ ਦੀ ਵੀ ਯਾਤਰਾ ਕੀਤੀ। ਆਪ ਜੀ ਨੇ 22 ਸਾਲ ਯਾਤਰਾਵਾਂ ਵਿੱਚ ਲਾਏ। ਆਪ ਜੀ ਦੀਆਂ ਯਾਤਰਾਵਾਂ ਦਾ ਉਦੇਸ਼ ਮਨੁੱਖਤਾ ਦੀ ਭਲਾਈ ਅਤੇ ਦੂਜੀਆਂ ਧਾਰਮਿਕ ਰਵਾਇਤਾਂ ਨਾਲ ਗੋਸਟਿ ਕਰਕੇ ਸੱਚ ਦੇ ਮਾਰਗ ਨੂੰ ਉਜਾਗਰ ਕਰਨਾ ਸੀ। |
| ਸਾਥੀ | : ਇਹਨਾਂ ਉਦਾਸੀਆਂ ਸਮੇਂ ਆਪ ਜੀ ਦੇ ਸਾਥੀ ਭਾਈ ਮਰਦਾਨਾ ਜੀ ਸਨ। ਇਹਨਾਂ ਦੇ ਸਿਰਲੇਖ ਹੇਠ ਵੀ 3 ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। |
| ਬਾਣੀ | : ਕੁਲ ਸ਼ਬਦ 974 ਜੋ ਕਿ 19 ਰਾਗਾਂ ਵਿੱਚ ਉਚਾਰੇ ਹਨ |
| ਵਾਰਾਂ | : 3 - ਮਾਝ, ਆਸਾ ਤੇ ਮਲਾਰ ਰਾਗ ਵਿੱਚ |
| ਪ੍ਰਮੁੱਖ ਬਾਣੀਆਂ | : ਜਪੁ, ਆਸਾ ਕੀ ਵਾਰ, ਪਹਰੇ, ਅਲਾਹਣੀਆ, ਕੁਚਜੀ, ਪਟੀ, ਸੁਚਜੀ, ਥਿਤੀ, ਆਰਤੀ, ਦਖਣੀ ਓਅੰਕਾਰ, ਬਾਰਹ ਮਾਹਾ, ਸਿਧ ਗੋਸਟਿ |
| ਸਿੱਖਿਆ | : ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ |
| ਮੁੱਖ ਕਾਰਜ | : * ਸੰਗਤ ਅਤੇ ਲੰਗਰ ਦੀ ਸਥਾਪਨਾ<br>* ਸੰਗਤ ਵਿਚੋਂ ਗੁਣਾਂ ਦੇ ਆਧਾਰ ਉੱਤੇ ਆਗੂ ਚੁਣਨਾ<br>* ਬਾਣੀ ਇਕੱਤਰ ਕਰਕੇ ਪੋਥੀ ਰੂਪ ਦੇਣਾ |
| ਸ਼ਹਿਰ ਵਸਾਇਆ | : ਗੁਰੂ ਨਾਨਕ ਸਾਹਿਬ ਨੇ 1504 ਈ. ਵਿੱਚ ਰਾਵੀ ਨਦੀ ਦੇ ਕੰਢੇ 'ਤੇ ਕਰਤਾਰਪੁਰ ਸ਼ਹਿਰ ਵਸਾਇਆ |
| ਸਮਕਾਲੀਨ ਸ਼ਾਸਕ | : ਬਹਿਲੋਲ ਲੋਧੀ (ਰ.1451-89 ਈ.), ਸਿਕੰਦਰ ਲੋਧੀ (ਰ.1489-1517 ਈ.), ਇਬਰਾਹੀਮ ਲੋਧੀ (ਰ.1517-30 ਈ.), ਬਾਬਰ (ਰ.1526-30 ਈ.), ਹਮਾਯੂੰ (ਰ.1530-40 ਈ.) |
| ਗੁਰਗੱਦੀ ਸੌਂਪਣਾ | : ਭਾਈ ਲਹਿਣਾ ਜੀ ਦਾ ਪਹਿਲੇ 'ਅੰਗਦ' ਨਾਂ ਰੱਖਿਆ ਤੇ ਫਿਰ ਉਹਨਾਂ ਨੂੰ ਸਿੱਖਾਂ ਦਾ ਦੂਜਾ ਗੁਰੂ ਥਾਪਿਆ |
| ਜੋਤੀ-ਜੋਤਿ | : 1539 ਈ. ਵਿੱਚ ਰਾਵੀ ਨਦੀ ਦੇ ਕੰਢੇ ਕਰਤਾਰਪੁਰ ਵਿਖੇ (ਹੁਣ ਪਾਕਿਸਤਾਨ) |





**ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜਿ ਮੰਤ੍ਰ ਸੁਣਾਇਆ।।**
**ਕਲਿ ਤਾਰਣ ਗੁਰੁ ਨਾਨਕੁ ਆਇਆ।।**
(ਭਾਈ ਗੁਰਦਾਸ ਜੀ ਵਾਰ 1, ਪਉੜੀ 23)



# ਗੁਰੂ ਅਮਰ ਦਾਸ ਜੀ

| | |
|---|---|
| ਪ੍ਰਕਾਸ਼ | : 1479 ਈ. ਵਿੱਚ ਪਿੰਡ ਬਾਸਰਕੇ, ਜ਼ਿਲਾ ਅੰਮ੍ਰਿਤਸਰ, ਪੰਜਾਬ |
| ਮਾਤਾ-ਪਿਤਾ | : ਮਾਤਾ ਸੁਲੱਖਣੀ ਦੇਵੀ ਤੇ ਭਾਈ ਤੇਜ ਭਾਨ ਜੀ |
| ਗੁਰੂ ਕੇ ਮਹਲ | : ਮਾਤਾ ਮਨਸਾ ਦੇਵੀ ਜੀ |
| ਸਾਹਿਬਜ਼ਾਦੇ | : ਬਾਬਾ ਮੋਹਨ ਤੇ ਬਾਬਾ ਮੋਹਰੀ ਜੀ |
| ਸਾਹਿਬਜ਼ਾਦੀਆਂ | : ਬੀਬੀ ਦਾਨੀ ਤੇ ਬੀਬੀ ਭਾਨੀ ਜੀ |
| ਗੁਰਗੱਦੀ | : 1552 ਈ. ਵਿੱਚ ਖਡੂਰ ਸਾਹਿਬ ਵਿਖੇ |
| ਬਾਣੀ | : ਕੁਲ ਸ਼ਬਦ 869 ਜੋ ਕਿ 17 ਰਾਗਾਂ ਵਿੱਚ ਉਚਾਰੇ ਹਨ |
| ਵਾਰਾਂ | : 4 - ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਰਾਗ ਵਿੱਚ |
| ਪ੍ਰਮੁੱਖ ਬਾਣੀ | : ਅਨੰਦੁ ਸਾਹਿਬ, ਪਟੀ |
| ਮੁੱਖ ਕਾਰਜ | : * ਸਿੱਖ ਧਰਮ ਦੇ ਵਿਕਾਸ ਲਈ ਮੁਗ਼ਲ ਰਾਜ ਦੇ ਪਰਗਣਿਆਂ ਅਨੁਸਾਰ ਹੀ 22 ਮੰਜੀਆਂ ਦੀ ਸਥਾਪਨਾ<br>* ਛੂਤ-ਛਾਤ ਦੀ ਪਰੰਪਰਾ ਨੂੰ ਨਕਾਰਦਿਆਂ ਗੋਇੰਦਵਾਲ ਵਿਖੇ ਬਾਉਲੀ ਦੀ ਸਥਾਪਨਾ<br>* 'ਪਹਿਲੇ ਪੰਗਤ ਪਾਛੈ ਸੰਗਤ' ਦੀ ਪਰੰਪਰਾ ਭਾਵ ਲੰਗਰ ਛੱਕਣ ਉਪਰੰਤ ਗੁਰੂ ਦਰਸ਼ਨ ਅਨੁਸਾਰ, ਬਾਦਸ਼ਾਹ ਅਕਬਰ ਨੂੰ ਵੀ ਦਰਸ਼ਨ ਦੇਣ ਤੋਂ ਪਹਿਲਾਂ ਲੰਗਰ ਛੱਕਣ ਲਈ ਕਿਹਾ<br>* ਅਕਬਰ ਬਾਦਸ਼ਾਹ ਕੋਲੋਂ ਗ਼ੈਰ-ਮੁਸਲਮਾਨਾਂ ਉੱਤੇ ਲਾਇਆ ਜਾਂਦਾ 'ਜਜ਼ੀਆ' ਖ਼ਤਮ ਕਰਵਾਇਆ<br>* ਇਸਤਰੀ ਦੇ ਹੱਕਾਂ ਦੀ ਰਾਖੀ ਕਰਦਿਆਂ ਸਤੀ ਅਤੇ ਪਰਦੇ ਦੀ ਰਸਮ ਦਾ ਵਿਰੋਧ |
| ਸ਼ਹਿਰ ਵਸਾਇਆ | : ਬਿਆਸ ਨਦੀ ਦੇ ਕੰਢੇ 'ਤੇ ਗੋਇੰਦਵਾਲ ਨਗਰ ਵਸਾਇਆ |
| ਸਿੱਖਿਆ | : ਸੇਵਾ, ਪੰਗਤ ਅਤੇ ਸੰਗਤ |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਅਕਬਰ (ਰ.1556-1605 ਈ.) |
| ਗੁਰਗੱਦੀ ਸੌਂਪਣਾ | : ਗੁਰੂ ਰਾਮ ਦਾਸ ਜੀ ਨੂੰ ਸਿੱਖਾਂ ਦਾ ਚੌਥਾ ਗੁਰੂ ਥਾਪਿਆ |
| ਜੋਤੀ-ਜੋਤਿ | : 1574 ਈ. ਵਿੱਚ ਗੋਇੰਦਵਾਲ ਸਾਹਿਬ, ਪੰਜਾਬ ਵਿਖੇ |







**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥**

(ਗੁ.ਗ੍ਰੰ.ਸਾ. ਪੰਨਾ : 1396)



# ਗੁਰੂ ਅੰਗਦ ਦੇਵ ਜੀ

| | |
|---|---|
| ਪ੍ਰਕਾਸ਼ | : 1504 ਈ. ਵਿੱਚ ਮੱਤੇ ਦੀ ਸਰਾਂ, ਜ਼ਿਲਾ ਫਿਰੋਜ਼ਪੁਰ, ਪੰਜਾਬ |
| ਮਾਤਾ-ਪਿਤਾ | : ਮਾਤਾ ਰਾਮ ਕੌਰ ਤੇ ਭਾਈ ਫੇਰੂ ਮੱਲ ਜੀ |
| ਗੁਰੂ ਕੇ ਮਹਲ | : ਮਾਤਾ ਖੀਵੀ ਜੀ |
| ਸਾਹਿਬਜ਼ਾਦੇ | : ਬਾਬਾ ਦਾਤੂ ਤੇ ਬਾਬਾ ਦਾਸੂ ਜੀ |
| ਸਾਹਿਬਜ਼ਾਦੀਆਂ | : ਬੀਬੀ ਅਨੋਖੀ ਤੇ ਬੀਬੀ ਅਮਰੋ ਜੀ |
| ਗੁਰਗੱਦੀ | : 1539 ਈ. ਵਿੱਚ ਰਾਵੀ ਦੇ ਕੰਢੇ, ਕਰਤਾਰਪੁਰ ਵਿਖੇ |
| ਬਾਣੀ | : ਕੁਲ ਸਲੋਕ 63 |
| ਮੁੱਖ ਕਾਰਜ | : * ਗੁਰਮੁਖੀ ਲਿਪੀ ਦੀ ਸੋਧ<br>* ਗੁਰਬਾਣੀ ਦੀ ਸੰਭਾਲ<br>* ਵਿੱਦਿਅਕ ਅਤੇ ਸਰੀਰਕ ਪਾਠਸ਼ਾਲਾਵਾਂ ਦੀ ਸਥਾਪਨਾ<br>* ਮਾਤਾ ਖੀਵੀ ਨੂੰ ਲੰਗਰ ਦਾ ਮੁਖੀ ਥਾਪ ਕੇ ਸਿੱਖ ਧਰਮ ਵਿੱਚ ਇਸਤਰੀ ਦੀ ਜ਼ਿੰਮੇਵਾਰੀ ਤੇ ਮਾਨ-ਸਨਮਾਨ ਵਿੱਚ ਵਾਧਾ |
| ਸਿੱਖਿਆ | : ਸੇਵਾ ਅਤੇ ਹੁਕਮ ਅੱਗੇ ਪੂਰਨ ਸਮਰਪਣ |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਹਮਾਯੂੰ (ਰ.1530-40 ਈ.), ਸ਼ੇਰ ਸ਼ਾਹ ਸੂਰੀ (ਰ.1542-45 ਈ.), ਇਸਲਾਮ ਸ਼ਾਹ (ਰ.1545-53 ਈ.) |
| ਗੁਰਗੱਦੀ ਸੌਂਪਣਾ | : ਗੁਰੂ ਅਮਰਦਾਸ ਜੀ ਨੂੰ ਸਿੱਖਾਂ ਦਾ ਤੀਜਾ ਗੁਰੂ ਥਾਪਿਆ |
| ਜੋਤੀ-ਜੋਤਿ | : 1552 ਈ. ਵਿੱਚ ਖਡੂਰ ਸਾਹਿਬ, ਪੰਜਾਬ ਵਿਖੇ |











**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ।।**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ।।**
(ਗੁ.ਗ੍ਰੰ.ਸਾ. ਪੰਨਾ : 966)



# ਗੁਰੂ ਅਰਜਨ ਦੇਵ ਜੀ

| | | |
|---|---|---|
| ਪ੍ਰਕਾਸ਼ | : | 1563 ਈ. ਵਿੱਚ ਗੋਇੰਦਵਾਲ, ਜ਼ਿਲਾ ਅੰਮ੍ਰਿਤਸਰ, ਪੰਜਾਬ |
| ਮਾਤਾ-ਪਿਤਾ | : | ਮਾਤਾ ਭਾਨੀ ਤੇ ਗੁਰੂ ਰਾਮ ਦਾਸ ਜੀ |
| ਗੁਰੂ ਕੇ ਮਹਲ | : | ਮਾਤਾ ਗੰਗਾ ਜੀ |
| ਸਾਹਿਬਜ਼ਾਦੇ | : | (ਗੁਰੂ) ਹਰਿਗੋਬਿੰਦ ਜੀ |
| ਗੁਰਗੱਦੀ | : | 1581 ਈ. ਵਿੱਚ ਗੋਇੰਦਵਾਲ ਵਿਖੇ |
| ਬਾਣੀ | : | ਕੁਲ ਸ਼ਬਦ 2312 ਜੋ ਕਿ 30 ਰਾਗਾਂ ਵਿੱਚ ਉਚਾਰੇ ਹਨ |
| ਪ੍ਰਮੁੱਖ ਬਾਣੀਆਂ | : | ਸੁਖਮਨੀ, ਬਾਵਨ ਅਖਰੀ, ਬਾਰਹ ਮਾਹਾ, ਗੁਣਵੰਤੀ ਤੇ ਦਿਨ ਰੈਣਿ |
| ਵਾਰਾਂ | : | 6 - ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ ਤੇ ਬਸੰਤ ਰਾਗ ਵਿੱਚ |
| ਮੁੱਖ ਕਾਰਜ | : | * ਚਾਰ ਦਿਸ਼ਾਵਾਂ ਤੋਂ ਚਾਰ ਦਰਵਾਜ਼ਿਆਂ ਵਾਲੇ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਕੇ ਬਰਾਬਰੀ ਅਤੇ ਭਾਈਚਾਰੇ ਦੀ ਭਾਵਨਾ ਵਿਕਸਿਤ ਕਰਨ ਦਾ ਸੁਨੇਹਾ ਦਿੱਤਾ<br>* 1604 ਈ. ਵਿੱਚ 'ਆਦਿ ਗ੍ਰੰਥ' ਦੀ ਸੰਪਾਦਨਾ<br>* ਦਸਵੰਧ ਦੀ ਪ੍ਰਥਾ ਦਾ ਆਰੰਭ<br>* ਸਿੱਖ ਧਰਮ ਵਿੱਚ ਸ਼ਹੀਦੀ ਦੀ ਪਰੰਪਰਾ ਦੀ ਨੀਂਹ ਰਖਦਿਆਂ ਆਪ ਪਹਿਲੇ ਸ਼ਹੀਦ ਹੋਏ ਤੇ 'ਸ਼ਹੀਦਾਂ ਦੇ ਸਿਰਤਾਜ' ਅਖਵਾਏ |
| ਸ਼ਹਿਰ ਵਸਾਇਆ | : | * 1590 ਈ. ਵਿੱਚ ਤਰਨ ਤਾਰਨ ਸਰੋਵਰ ਅਤੇ ਸ਼ਹਿਰ ਦੀ ਸਥਾਪਨਾ ਜਿੱਥੇ ਕੋਹੜੀਆਂ ਦੀ ਸੇਵਾ ਲਈ ਕੋਹੜੀ-ਘਰ ਬਣਾਇਆ<br>* 1594 ਈ. ਵਿੱਚ ਕਰਤਾਰਪੁਰ ਨਗਰ ਵਸਾਇਆ<br>* ਬਿਆਸ ਦਰਿਆ ਦੇ ਕੰਢੇ ਹਰਿਗੋਬਿੰਦਪੁਰ ਨਗਰ ਵਸਾਇਆ |
| ਸਿੱਖਿਆ | : | ਬਰਾਬਰੀ, ਆਪਸੀ ਭਾਈਚਾਰੇ ਤੇ ਨਿਰਭੈਅਤਾ ਆਦਿ ਗੁਣ ਗ੍ਰਹਿਣ ਕਰਨ 'ਤੇ ਜ਼ੋਰ |
| ਸਮਕਾਲੀਨ ਸ਼ਾਸਕ | : | ਬਾਦਸ਼ਾਹ ਅਕਬਰ (ਰ.1556-1605 ਈ.), ਜਹਾਂਗੀਰ (ਰ.1605-26 ਈ.) |
| ਗੁਰਗੱਦੀ ਸੌਂਪਣਾ | : | ਆਪਣੇ ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਨੂੰ ਸਿੱਖਾਂ ਦਾ ਛੇਵਾਂ ਗੁਰੂ ਥਾਪਿਆ |
| ਜੋਤੀ-ਜੋਤਿ | : | 1606 ਈ. ਵਿੱਚ ਲਾਹੌਰ (ਹੁਣ ਪਾਕਿਸਤਾਨ) ਵਿਖੇ |







ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜਨੁ ਪਰਤਖ ਹਰਿ ॥
(ਗੁ.ਗ੍ਰੰ.ਸਾ. ਪੰਨਾ : 1407)



# ਗੁਰੂ ਰਾਮ ਦਾਸ ਜੀ

| | |
|---|---|
| ਪ੍ਰਕਾਸ਼ | : 1534 ਈ. ਵਿੱਚ ਚੂਨਾ ਮੰਡੀ, ਲਾਹੌਰ (ਹੁਣ ਪਾਕਿਸਤਾਨ) |
| ਮਾਤਾ-ਪਿਤਾ | : ਮਾਤਾ ਦਯਾ ਕੌਰ ਤੇ ਭਾਈ ਹਰਿ ਦਾਸ ਜੀ |
| ਗੁਰੂ ਕੇ ਮਹਲ | : ਬੀਬੀ ਭਾਨੀ ਜੀ |
| ਸਾਹਿਬਜ਼ਾਦੇ | : ਬਾਬਾ ਪ੍ਰਿਥੀ ਚੰਦ, ਬਾਬਾ ਮਹਾਂ ਦੇਵ ਤੇ (ਗੁਰੂ) ਅਰਜਨ ਦੇਵ |
| ਗੁਰਗੱਦੀ | : 1574 ਈ. ਵਿੱਚ ਗੋਇੰਦਵਾਲ ਵਿਖੇ |
| ਬਾਣੀ | : ਕੁਲ ਸ਼ਬਦ 638 ਜੋ ਕਿ 30 ਰਾਗਾਂ ਵਿੱਚ ਉਚਾਰੇ ਹਨ |
| ਵਾਰਾਂ | : 8 - ਸਿਰੀ ਰਾਗੁ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ ਰਾਗ ਵਿੱਚ |
| ਮੁੱਖ ਕਾਰਜ | : * ਸਿੱਖ ਲਹਿਰ ਦੇ ਵਿਕਾਸ ਲਈ ਮਸੰਦ ਪ੍ਰਥਾ ਦੀ ਸਥਾਪਨਾ<br>* ਹੱਥ ਲਿਖਤ ਗੁਟਕੇ ਦੀ ਪਰੰਪਰਾ ਤੋਰੀ<br>* ਰਾਗ ਸੂਹੀ ਵਿੱਚ 'ਲਾਵਾਂ' ਨਾਂ ਦੀ ਬਾਣੀ ਉਚਾਰ ਕੇ ਆਤਮਾ ਤੇ ਪਰਮਾਤਮਾ ਦੇ ਮੇਲ ਨੂੰ ਪ੍ਰਤੀਕਾਤਮਕ ਢੰਗ ਨਾਲ ਵਰਨਣ ਕੀਤਾ। ਇਹ ਬਾਣੀ ਸਿੱਖ ਦੇ ਅਨੰਦ ਕਾਰਜ ਵੇਲੇ ਵੀ ਗਾਇਨ ਕੀਤੀ ਜਾਂਦੀ ਹੈ। |
| ਸ਼ਹਿਰ ਵਸਾਇਆ | : 1574 ਈ. ਵਿੱਚ ਗੁਰੂ ਕਾ ਚੱਕ (ਅੰਮ੍ਰਿਤਸਰ) ਦੀ ਸਥਾਪਨਾ ਜਿਸ ਵਿੱਚ ਅੰਮ੍ਰਿਤ ਸਰੋਵਰ ਵੀ ਤਿਆਰ ਕਰਵਾਇਆ |
| ਸਿੱਖਿਆ | : ਸੱਚਾ ਸਿੱਖ ਬਣਨਾ, ਨਾਮ ਜਪਣਾ ਤੇ ਗੁਰੂ ਦਾ ਜਸ ਗਾਉਣਾ |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਅਕਬਰ (ਰ.1556-1605 ਈ.) |
| ਗੁਰਗੱਦੀ ਸੌਂਪਣਾ | : ਆਪਣੇ ਸਭ ਤੋਂ ਛੋਟੇ ਸਾਹਿਬਜ਼ਾਦੇ (ਗੁਰੂ) ਅਰਜਨ ਦੇਵ ਨੂੰ ਸਿੱਖਾਂ ਦਾ ਪੰਜਵਾਂ ਗੁਰੂ ਥਾਪਿਆ |
| ਜੋਤੀ-ਜੋਤਿ | : 1581 ਈ. ਵਿੱਚ ਗੋਇੰਦਵਾਲ, ਪੰਜਾਬ ਵਿਖੇ |









ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥
(ਗੁ.ਗ੍ਰੰ.ਸਾ. ਪੰਨਾ : 968)



# ਗੁਰੂ ਹਰਿਗੋਬਿੰਦ ਜੀ

| | | |
|---|---|---|
| ਪ੍ਰਕਾਸ਼ | : | 1595 ਈ. ਵਿੱਚ ਗੁਰੂ ਕੀ ਵਡਾਲੀ, ਜ਼ਿਲਾ ਅੰਮ੍ਰਿਤਸਰ, ਪੰਜਾਬ ਵਿਖੇ |
| ਮਾਤਾ-ਪਿਤਾ | : | ਮਾਤਾ ਗੰਗਾ ਤੇ ਗੁਰੂ ਅਰਜਨ ਦੇਵ ਜੀ |
| ਗੁਰੂ ਕੇ ਮਹਲ | : | ਬੀਬੀ ਦਮੋਦਰੀ, ਬੀਬੀ ਨਾਨਕੀ ਤੇ ਬੀਬੀ ਮਹਾਂ ਦੇਵੀ ਜੀ |
| ਸਾਹਿਬਜ਼ਾਦੇ | : | ਬਾਬਾ ਗੁਰਦਿੱਤਾ, ਬਾਬਾ ਸੂਰਜ ਮੱਲ, ਬਾਬਾ ਅਣੀ ਰਾਏ, ਬਾਬਾ ਅਟਲ ਰਾਏ ਤੇ (ਗੁਰੂ) ਤੇਗ਼ ਬਹਾਦਰ ਜੀ |
| ਸਾਹਿਬਜ਼ਾਦੀ | : | ਬੀਬੀ ਵੀਰੋ ਜੀ |
| ਗੁਰਗੱਦੀ | : | 1606 ਈ. ਵਿੱਚ ਅੰਮ੍ਰਿਤਸਰ ਵਿਖੇ |
| ਮੁੱਖ ਕਾਰਜ | : | * ਸਿੱਖ ਜੀਵਨ-ਜਾਚ ਨੂੰ ਨਵਾਂ ਮੋੜ ਦੇ ਕੇ ਉਸਨੂੰ ਸੰਤ-ਸਿਪਾਹੀ ਮਾਰਗ ਦਾ ਧਾਰਨੀ ਬਣਾਇਆ<br>* ਮੀਰੀ ਤੇ ਪੀਰੀ ਦਾ ਸਿਧਾਂਤ ਦਿੱਤਾ<br>* 1609 ਈ. ਵਿੱਚ ਸ੍ਰੀ ਹਰਿਮੰਦਰ ਸਾਹਿਬ ਦੇ ਐਨ ਸਾਹਮਣੇ ਸ੍ਰੀ ਅਕਾਲ ਤਖ਼ਤ ਦਾ ਨਿਰਮਾਣ ਕੀਤਾ<br>* ਗਵਾਲੀਅਰ ਦੇ ਕਿਲ੍ਹੇ ਤੋਂ 52 ਰਾਜਿਆਂ ਦੀ ਰਿਹਾਈ ਉਪ੍ਰੰਤ 'ਬੰਦੀ ਛੋੜ' ਅਖਵਾਏ<br>* ਸਿੱਖਾਂ ਨੂੰ ਨੌਜੁਆਨ ਅਤੇ ਸ਼ਸਤਰ ਭੇਟਾ ਕਰਨ ਦੀ ਪ੍ਰੇਰਣਾ<br>* 1628 ਤੋਂ 1634 ਈ. ਤਕ ਮੁਗ਼ਲ ਫ਼ੌਜਾਂ ਨਾਲ ਚਾਰ ਯੁੱਧ ਕੀਤੇ ਤੇ ਫ਼ਤਹਿ ਪਾਈ |
| ਸ਼ਹਿਰ ਵਸਾਇਆ | : | ਕੀਰਤਪੁਰ ਸਾਹਿਬ, ਜ਼ਿਲਾ ਰੋਪੜ, ਪੰਜਾਬ |
| ਸਿੱਖਿਆ | : | ਸਿੱਖਾਂ ਨੂੰ ਉੱਚੀ ਰਹਿਣੀ-ਬਹਿਣੀ, ਨਿਰਭੈਅਤਾ ਤੇ ਅਨਿਆਂ ਦੇ ਖ਼ਿਲਾਫ ਲੜਣ ਦੀ ਪ੍ਰੇਰਣਾ ਪੈਦਾ ਕੀਤੀ |
| ਸਮਕਾਲੀਨ ਸ਼ਾਸਕ | : | ਬਾਦਸ਼ਾਹ ਜਹਾਂਗੀਰ (ਰ.1605-26 ਈ.), ਸ਼ਾਹਜਹਾਨ (ਰ.1627-58 ਈ.) |
| ਗੁਰਗੱਦੀ ਸੌਂਪਣਾ | : | ਆਪਣੇ ਪੋਤਰੇ (ਗੁਰੂ) ਹਰਿਰਾਇ ਨੂੰ ਸਿੱਖਾਂ ਦਾ ਸਤਵਾਂ ਗੁਰੂ ਥਾਪਿਆ |
| ਜੋਤੀ-ਜੋਤਿ | : | 1644 ਈ. ਵਿੱਚ ਕੀਰਤਪੁਰ ਵਿਖੇ |









**ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।।**
**ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿ ਗੋਬਿੰਦ ਸਵਾਰੀ।।**
(ਭਾਈ ਗੁਰਦਾਸ ਜੀ ਵਾਰ 1 ਪਉੜੀ 48)





# ਗੁਰੂ ਹਰਿਰਾਇ ਜੀ

| | |
|---|---|
| ਪ੍ਰਕਾਸ਼ | : 1630 ਈ. ਵਿੱਚ ਕੀਰਤਪੁਰ, ਜ਼ਿਲਾ ਰੋਪੜ, ਪੰਜਾਬ ਵਿਖੇ |
| ਮਾਤਾ-ਪਿਤਾ | : ਮਾਤਾ ਨਿਹਾਲ ਕੌਰ ਤੇ ਬਾਬਾ ਗੁਰਦਿੱਤਾ ਜੀ |
| ਗੁਰੂ ਕੇ ਮਹਲ | : ਬੀਬੀ ਕਿਸ਼ਨ ਕੌਰ (ਸੁਲੱਖਣੀ) |
| ਸਾਹਿਬਜ਼ਾਦੇ | : ਬਾਬਾ ਰਾਮ ਰਾਇ ਤੇ (ਗੁਰੂ) ਹਰਿਕ੍ਰਿਸ਼ਨ ਜੀ |
| ਗੁਰਗੱਦੀ | : 1644 ਈ. ਵਿੱਚ ਕੀਰਤਪੁਰ ਵਿਖੇ |
| ਮੁੱਖ ਕਾਰਜ | : * 2200 ਘੋੜਸਵਾਰ-ਫ਼ੌਜ ਰੱਖੀ<br>* ਗੁਰਬਾਣੀ ਦੀ ਬੇਅਦਬੀ ਕਰਨ ਕਰਕੇ ਆਪਣੇ ਸਾਹਿਬਜ਼ਾਦੇ ਬਾਬਾ ਰਾਮ ਰਾਇ ਨੂੰ ਸਿੱਖੀ ਤੋਂ ਬੇਦਖ਼ਲ ਕੀਤਾ<br>* ਵਾਤਾਵਰਣ ਤੇ ਬਨਸਪਤੀ ਦੀ ਸਾਂਭ-ਸੰਭਾਲ ਪ੍ਰਤੀ ਚੇਤਨਾਉਜਾਗਰ ਕੀਤੀ<br>* ਕੀਰਤਪੁਰ ਵਿਖੇ ਦਵਾਖ਼ਾਨੇ ਦੀ ਸਥਾਪਨਾ, ਜਿਸ ਵਿੱਚੋਂ ਦਵਾਈ ਭੇਜ ਕੇ ਸ਼ਹਿਨਸ਼ਾਹ ਸ਼ਾਹਜਹਾਨ ਦੇ ਵੱਡੇ ਪੁੱਤਰ ਦਾਰਾ ਸ਼ਿਕੋਹ (1615-1659 ਈ.) ਦੀ ਔਖੇ ਵੇਲੇ ਮਦਦ ਕੀਤੀ |
| ਸਿੱਖਿਆ | : ਆਪਸੀ ਪਿਆਰ, ਸਦਭਾਵਨਾ, ਨਿਮਰਤਾ ਅਤੇ 'ਗ਼ਰੀਬ ਦਾ ਮੂੰਹ ਗੁਰੂ ਦੀ ਗ਼ੋਲਕ' |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਸ਼ਾਹਜਹਾਨ (ਰ. 1627-58 ਈ.), ਔਰੰਗਜ਼ੇਬ (ਰ. 1658-1707 ਈ.) |
| ਗੁਰਗੱਦੀ ਸੌਂਪਣਾ | : ਆਪਣੇ ਛੋਟੇ ਸਾਹਿਬਜ਼ਾਦੇ (ਗੁਰੂ) ਹਰਿਕ੍ਰਿਸ਼ਨ ਨੂੰ ਸਿੱਖਾਂ ਦਾ ਅੱਠਵਾਂ ਗੁਰੂ ਥਾਪਿਆ |
| ਜੋਤੀ-ਜੋਤਿ | : 1661 ਈ. ਵਿੱਚ ਕੀਰਤਪੁਰ ਵਿਖੇ |









ਹਕ ਪਰਵਰ ਹਕ ਕੇਸ਼ ਗੁਰੂ ਕਰਤਾ ਹਰਰਾਇ॥
ਸੁਲਤਾਨ ਹਮ ਦਰਵੇਸ਼ ਗੁਰੂ ਕਰਤਾ ਹਰਰਾਇ॥
(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ)



# ਗੁਰੂ ਹਰਿਕ੍ਰਿਸ਼ਨ ਜੀ

| | | |
|---|---|---|
| ਪ੍ਰਕਾਸ਼ | : | 1656 ਈ. ਵਿੱਚ ਕੀਰਤਪੁਰ, ਜ਼ਿਲਾ ਰੋਪੜ, ਪੰਜਾਬ ਵਿਖੇ |
| ਮਾਤਾ-ਪਿਤਾ | : | ਮਾਤਾ ਕਿਸ਼ਨ ਕੌਰ ਤੇ ਗੁਰੂ ਹਰਿਰਾਇ ਜੀ |
| ਗੁਰਗੱਦੀ | : | 1661 ਈ. ਵਿੱਚ ਕੀਰਤਪੁਰ ਵਿਖੇ ਤਕਰੀਬਨ 5 ਵਰ੍ਹੇ ਦੀ ਉਮਰ ਵਿੱਚ |
| ਮੁੱਖ ਕਾਰਜ | : | * ਪੰਜੋਖਰਾ (ਅੰਬਾਲਾ) ਵਿਖੇ ਛੱਜੂ ਝਿਊਰ ਕੋਲੋਂ ਗੀਤਾ ਦੇ ਉਪਦੇਸ਼<br>* ਦਿੱਲੀ ਵਿਖੇ ਰਾਜ ਜੈ ਸਿੰਘ ਦੇ ਅਸਥਾਨ 'ਤੇ ਰਾਣੀ ਦੀ ਪਛਾਣ ਕਰਕੇ ਬਾਦਸ਼ਾਹ ਔਰੰਗਜ਼ੇਬ ਦਾ ਸ਼ੰਕਾ ਨਿਵਾਰਣ ਕੀਤਾ<br>* ਦਿੱਲੀ ਵਿਖੇ ਚੇਚਕ ਦੀ ਬੀਮਾਰੀ ਫੈਲਣ 'ਤੇ ਲੋਕਾਂ ਦੀ ਸੇਵਾ |
| ਸਿੱਖਿਆ | : | ਸੇਵਾ, ਨਿਮਰਤਾ ਤੇ ਨਿਰਭੈਅਤਾ |
| ਸਮਕਾਲੀਨ ਸ਼ਾਸਕ | : | ਬਾਦਸ਼ਾਹ ਔਰੰਗਜ਼ੇਬ 1658- 1707 ਈ.) |
| ਗੁਰਗੱਦੀ ਸੌਂਪਣਾ | : | ਦਿੱਲੀ ਵਿਖੇ ਆਪਣਾ ਅੰਤਮ ਸਮਾਂ ਜਾਣ ਕੇ ਉਥੋਂ ਹੀ ਬਕਾਲੇ ਵਿਖੇ ਨਾਮ ਸਿਮਰਨ ਵਿੱਚ ਲੀਨ ਆਪਣੇ ਬਾਬੇ (ਗੁਰੂ) ਤੇਗ ਬਹਾਦਰ ਜੀ ਨੂੰ ਗੁਰਗੱਦੀ ਸੌਂਪਣ ਦਾ ਸੰਕੇਤ |
| ਜੋਤੀ-ਜੋਤਿ | : | 1664 ਈ. ਵਿੱਚ ਦਿੱਲੀ ਵਿਖੇ |







ਗੁਰੂ ਹਰ ਕਿਸ਼ਨ ਆਂ ਹਮਾਂ ਫ਼ਜ਼ਲੋ ਜੂਦ ।।
ਹਕਸ਼ ਅਜ਼ੂ ਹਮਾਂ ਖ਼ੁਾਸਗਾ ਬਰ ਸਤੂਦ ।।
(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ)



# ਗੁਰੂ ਤੇਗ਼ ਬਹਾਦਰ ਜੀ

| | |
|---|---|
| ਪ੍ਰਕਾਸ਼ | : 1621 ਈ. ਵਿੱਚ ਗੁਰੂ ਕੇ ਮਹਲ, ਅੰਮ੍ਰਿਤਸਰ, ਪੰਜਾਬ ਵਿਖੇ |
| ਮਾਤਾ-ਪਿਤਾ | : ਮਾਤਾ ਨਾਨਕੀ ਤੇ ਗੁਰੂ ਹਰਿਗੋਬਿੰਦ ਜੀ |
| ਗੁਰੂ ਕੇ ਮਹਲ | : ਮਾਤਾ ਗੁਜਰੀ ਜੀ |
| ਸਾਹਿਬਜ਼ਾਦੇ | : (ਗੁਰੂ) ਗੋਬਿੰਦ ਰਾਇ (ਸਿੰਘ) ਜੀ |
| ਗੁਰਗੱਦੀ | : 1664 ਈ. ਵਿੱਚ ਮਿਲੀ, ਭਾਈ ਮੱਖਣ ਸ਼ਾਹ ਲੁਬਾਣੇ ਨੇ 1665 ਈ. ਵਿੱਚ ਬਕਾਲੇ ਵਿਖੇ ਉਜਾਗਰ ਕੀਤੀ |
| ਬਾਣੀ | : ਕੁਲ ਸ਼ਬਦ 116 ਜੋ ਕਿ 15 ਰਾਗਾਂ ਵਿੱਚ ਉਚਾਰੇ ਹਨ |
| ਮੁੱਖ ਕਾਰਜ | : * ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਲਈ ਯਾਤਰਾਵਾਂ<br>* 1675 ਈ. ਵਿੱਚ ਧਰਮ ਦੀ ਰਾਖੀ ਲਈ ਅਦੁੱਤੀ ਸ਼ਹਾਦਤ, ਜਿਸ ਕਰਕੇ ਆਪ 'ਹਿੰਦ ਦੀ ਚਾਦਰ' ਅਖਵਾਏ<br>* ਆਪ ਜੀ ਦੇ ਨਾਲ ਭਾਈ ਮਤੀ ਦਾਸ, ਭਾਈ ਦਿਆਲਾ ਤੇ ਭਾਈ ਸਤੀ ਦਾਸ ਨੇ ਵੀ ਸ਼ਹੀਦੀਆਂ ਪਾਈਆਂ |
| ਸ਼ਹਿਰ ਵਸਾਇਆ | : ਅਨੰਦਪੁਰ ਸ਼ਹਿਰ ਅਤੇ ਗੁਰੂ ਕੇ ਲਾਹੌਰ ਦੀ ਸਥਾਪਨਾ |
| ਸਿੱਖਿਆ | : ਨਾ ਡਰਨਾ ਤੇ ਨਾ ਡਰਾਉਨਾ |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਔਰੰਗਜ਼ੇਬ (ਰ.1658-1707 ਈ.) |
| ਗੁਰਗੱਦੀ ਸੌਂਪਣਾ | : ਆਪਣੇ ਸਾਹਿਬਜ਼ਾਦੇ (ਗੁਰੂ) ਗੋਬਿੰਦ ਰਾਇ (ਸਿੰਘ) ਨੂੰ ਸਿੱਖਾਂ ਦਾ ਦਸਵਾਂ ਗੁਰੂ ਥਾਪਿਆ |
| ਜੋਤੀ-ਜੋਤਿ | : 1675 ਈ. ਵਿੱਚ ਦਿੱਲੀ ਵਿਖੇ |













ਗੁਰੂ ਤੇਗ ਬਹਾਦਰ ਆਂ ਸਰਾ ਪਾ ਅਫ਼ਜ਼ਾਲ ।।
ਜ਼ੀਨਤ ਆਰਾਇ ਮਹਿਫ਼ਲਿ ਜਾਹੋ ਜਲਾਲ ।।
(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ)



# ਗੁਰੂ ਗੋਬਿੰਦ ਸਿੰਘ ਜੀ

| | |
|---|---|
| ਪ੍ਰਕਾਸ਼ | : 1666 ਈ. ਵਿੱਚ ਪਟਨਾ ਸਾਹਿਬ, ਬਿਹਾਰ ਵਿਖੇ |
| ਮਾਤਾ-ਪਿਤਾ | : ਮਾਤਾ ਗੁਜਰੀ ਤੇ ਗੁਰੂ ਤੇਗ਼ ਬਹਾਦਰ ਜੀ |
| ਗੁਰੂ ਕੇ ਮਹਲ | : ਮਾਤਾ ਜੀਤੋ, ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ |
| ਸਾਹਿਬਜ਼ਾਦੇ | : ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ |
| ਗੁਰਗੱਦੀ | : 1675 ਈ. ਵਿੱਚ ਅਨੰਦਪੁਰ ਸਾਹਿਬ ਵਿਖੇ |
| ਪ੍ਰਮੁੱਖ ਬਾਣੀਆਂ | : ਜਾਪੁ ਸਾਹਿਬ, ਤ੍ਵਪ੍ਰਸਾਦਿ ਸਵੱਯੇ, ਸ਼ਬਦ ਹਜ਼ਾਰੇ, ਚੌਪਈ, ਜ਼ਫ਼ਰਨਾਮਾ |
| ਮੁੱਖ ਕਾਰਜ | : * ਜ਼ੁਲਮ ਅਤੇ ਅਨੈਤਿਕਤਾ ਦੇ ਖਿਲਾਫ਼ ਪਹਾੜੀ ਰਾਜਿਆਂ ਤੇ ਮੁਗ਼ਲਾਂ ਦੇ ਵਿਰੁੱਧ ਕਈ ਯੁੱਧ ਕੀਤੇ ਅਤੇ ਫ਼ਤਹਿ ਹਾਸਲ ਕੀਤੀ<br>* 1699 ਈ. ਦੀ ਵਿਸਾਖੀ ਵਾਲੇ ਦਿਨ ਖੰਡੇ-ਬਾਟੇ ਦੀ ਪਾਹੁਲ ਰਾਹੀਂ 'ਖ਼ਾਲਸੇ' ਦੀ ਸਿਰਜਣਾ<br>* ਆਪ ਜੀ ਦੇ ਚਾਰੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੇ ਅਦੁੱਤੀ ਸ਼ਹਾਦਤ ਦਿੱਤੀ |
| ਸ਼ਹਿਰ ਵਸਾਇਆ | : 1685 ਈ. ਵਿੱਚ ਪਾਉਂਟਾ ਸਾਹਿਬ (ਹਿਮਾਚਲ ਪ੍ਰਦੇਸ਼) |
| ਸਿੱਖਿਆ | : ਨਿਰਭੈਅਤਾ, ਜ਼ੁਲਮ ਦੇ ਖਿਲਾਫ਼ ਮੁਕਾਬਲਾ ਅਤੇ ਸੰਤ-ਸਿਪਾਹੀ ਬਣਨ ਦੀ ਭਾਵਨਾ ਤੇ ਪ੍ਰੇਰਣਾ ਪੈਦਾ ਕੀਤੀ |
| ਸਮਕਾਲੀਨ ਸ਼ਾਸਕ | : ਬਾਦਸ਼ਾਹ ਔਰੰਗਜ਼ੇਬ (ਰ.1658-1707 ਈ.), ਬਹਾਦੁਰ ਸ਼ਾਹ (ਰ.1707-08 ਈ.) |
| ਗੁਰਗੱਦੀ ਸੌਂਪਣਾ | : ਸਿੱਖਾਂ ਨੂੰ 'ਗ੍ਰੰਥ ਸਾਹਿਬ' ਨੂੰ ਹੀ ਸਦੀਵੀ 'ਗੁਰੂ' ਮੰਨਣ ਦਾ ਆਦੇਸ਼ ਦਿੱਤਾ |
| ਜੋਤੀ-ਜੋਤਿ | : 1708 ਈ. ਵਿੱਚ ਨਾਂਦੇੜ (ਹਜ਼ੂਰ ਸਾਹਿਬ, ਮਹਾਰਾਸ਼ਟਰ) ਵਿਖੇ |











ਹੱਕ ਹੱਕ ਆਗਾਹ ਗੁਰੁ ਗੋਬਿੰਦ ਸਿੰਘ ।।
ਸ਼ਾਹਿ ਸ਼ਾਹਨਸ਼ਾਹ ਗੁਰੁ ਗੋਬਿੰਦ ਸਿੰਘ ।।
(ਤੌਸੀਫ਼ੋ ਸਨਾ ਭਾਈ ਨੰਦ ਲਾਲ ਜੀ)



# ਗੁਰੂ ਗ੍ਰੰਥ ਸਾਹਿਬ ਜੀ

| | |
|---|---|
| ਪਹਿਲਾ ਪ੍ਰਕਾਸ਼ | : 1604 ਈ. ਵਿੱਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਪੰਜਾਬ |
| ਸੰਪਾਦਨਾ | : ਗੁਰੂ ਅਰਜਨ ਦੇਵ ਜੀ ਵੱਲੋਂ 1599-1604 ਈ. ਵਿੱਚ ਰਾਮਸਰ (ਅੰਮ੍ਰਿਤਸਰ) ਵਿਖੇ |
| ਲਿਖਾਰੀ | : ਭਾਈ ਗੁਰਦਾਸ ਜੀ |
| ਪਹਿਲੇ ਗ੍ਰੰਥੀ | : ਬਾਬਾ ਬੁੱਢਾ ਜੀ (1506-1630 ਈ.) |
| ਅੰਤਿਮ ਰੂਪ | : ਗੁਰੂ ਗੋਬਿੰਦ ਸਿੰਘ ਜੀ ਵੱਲੋਂ ਗੁਰੂ ਕੀ ਕਾਸ਼ੀ, ਦਮਦਮਾ ਸਾਹਿਬ, ਜ਼ਿਲਾ ਬਠਿੰਡਾ, ਪੰਜਾਬ ਵਿਖੇ |
| ਗੁਰਗੱਦੀ ਇਸੇ ਗ੍ਰੰਥ ਨੂੰ | : ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ 1708 ਈ. ਵਿੱਚ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸਿੱਖਾਂ ਨੂੰ 'ਗੁਰੂ' ਮੰਨਣ ਦਾ ਆਦੇਸ਼ ਦਿੱਤਾ। |
| ਬਾਣੀ | : ਕੁਲ ਸ਼ਬਦ 5867 |
| ਕੁਲ ਪੰਨੇ | : 1430 |
| ਕੁਲ ਰਾਗ | : 31 |
| ਕੁਲ ਬਾਣੀਕਾਰ | : 36 |
| ਗੁਰੂ ਸਾਹਿਬਾਨ | : 6 - ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ, ਗੁਰੂ ਤੇਗ਼ ਬਹਾਦਰ ਜੀ |
| ਭਗਤ ਸਾਹਿਬਾਨ | : 15 - ਸ਼ੇਖ਼ ਫ਼ਰੀਦ (ਜ. 1173 ਈ.), ਭਗਤ ਜੈ ਦੇਵ (ਜ. 1201 ਈ.), ਭਗਤ ਤ੍ਰਿਲੋਚਨ (ਜ. 1267 ਈ.), ਭਗਤ ਨਾਮਦੇਵ (ਜ. 1270 ਈ.), ਭਗਤ ਰਾਮਾਨੰਦ (ਜ. 1366 ਈ.), ਭਗਤ ਰਵਿਦਾਸ (ਜ. 1376 ਈ.), ਭਗਤ ਸੈਣ (ਜ. 1390 ਈ.), ਭਗਤ ਕਬੀਰ (ਜ. 1398 ਈ.), ਭਗਤ ਧੰਨਾ (ਜ.1415 ਈ.), ਭਗਤ ਪੀਪਾ (ਜ. 1426 ਈ.), ਭਗਤ ਭੀਖਨ (ਜ. 1480 ਈ.), ਭਗਤ ਸਧਨਾ (13ਵੀਂ ਸਦੀ), ਭਗਤ ਪਰਮਾਨੰਦ (ਜ. 1483 ਈ.), ਭਗਤ ਸੂਰਦਾਸ (ਜ. 1529 ਈ.), ਤੇ ਭਗਤ ਬੇਣੀ (15ਵੀਂ ਸਦੀ) ਜੀ |
| ਭੱਟ | : 11 - ਭੱਟ ਕਲਸਹਾਰ, ਜਾਲਪ, ਕੀਰਤ, ਭਿਖਾ, ਸਲ੍ਹ, ਭਲ੍ਹ, ਨਲ੍ਹ, ਗਯੰਦ, ਮਥੁਰਾ, ਬਲ੍ਹ ਤੇ ਹਰਿਬੰਸ ਜੀ |
| ਹੋਰ ਬਾਣੀਕਾਰ | : 4 - ਭਾਈ ਮਰਦਾਨਾ (ਜ. 1459 ਈ.), ਰਾਇ ਬਲਵੰਡ, ਭਾਈ ਸਤਾ ਤੇ ਬਾਬਾ ਸੁੰਦਰ (1560-1603 ਈ.) ਜੀ |





**ਪੋਥੀ ਪਰਮੇਸਰ ਕਾ ਥਾਨੁ ॥**
**ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥**
(ਗੁ.ਗ੍ਰੰ.ਸਾ. ਪੰਨਾ : 1226)

# ਚਾਰ ਸਾਹਿਬਜ਼ਾਦੇ

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ :

## ਬਾਬਾ ਅਜੀਤ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ, ਬਾਬਾ ਅਜੀਤ ਸਿੰਘ ਜੀ ਦਾ ਜਨਮ 1687 ਈ. ਨੂੰ ਪਾਉਂਟਾ ਸਾਹਿਬ ਵਿਖੇ ਹੋਇਆ। ਆਪ ਨੇ 12 ਸਾਲ ਦੀ ਉਮਰ ਵਿੱਚ ਨੂਹ ਪਿੰਡ ਦੇ ਲੁਟੇਰੇ ਰੰਗੜਾਂ ਨੂੰ ਸੋਧਣ ਲਈ ਗਏ 100 ਸਿੱਖਾਂ ਦੇ ਜੱਥੇ ਦੀ ਅਗਵਾਈ ਕੀਤੀ ਅਤੇ ਪਹਾੜੀ ਰਾਜਿਆਂ ਦੁਆਰਾ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਸਮੇਂ ਬਹਾਦਰੀ ਦੇ ਜੌਹਰ ਵਿਖਾਏ। ਦਸੰਬਰ 1705 ਈ. ਵਿੱਚ ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ ਮੁਗ਼ਲਾਂ ਦੀ ਫ਼ੌਜ ਦਾ ਮੁਕਾਬਲਾ ਕਰਦੇ ਹੋਏ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ।

## ਬਾਬਾ ਜੁਝਾਰ ਸਿੰਘ

ਬਾਬਾ ਜੁਝਾਰ ਸਿੰਘ ਜੀ ਦਾ ਜਨਮ 1691 ਈ. ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਉਥੇ ਹੀ ਆਪ ਜੀ ਨੇ ਗੁਰਬਾਣੀ ਅਤੇ ਸੈਨਿਕ ਸਿੱਖਿਆ ਹਾਸਲ ਕੀਤੀ। ਆਪ ਨੇ 15 ਸਾਲ ਦੀ ਉਮਰ ਵਿੱਚ ਚਮਕੌਰ ਸਾਹਿਬ ਵਿਖੇ ਮੁਗ਼ਲਾਂ ਦੀ ਭਾਰੀ ਫ਼ੌਜ ਦਾ ਮੁਕਾਬਲਾ ਕਰਦੇ ਹੋਏ ਦਸੰਬਰ 1705 ਈ. ਵਿੱਚ ਸ਼ਹੀਦੀ ਪ੍ਰਾਪਤ ਕੀਤੀ।

## ਬਾਬਾ ਜ਼ੋਰਾਵਰ ਸਿੰਘ

ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ 1696 ਈ. ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਆਪ ਨੇ ਦਾਦੀ ਮਾਤਾ ਗੁਜਰੀ ਜੀ ਤੋਂ ਗੁਰਬਾਣੀ ਅਤੇ ਸਿੱਖ ਇਤਿਹਾਸ ਦੀ ਸਿੱਖਿਆ ਗ੍ਰਹਿਣ ਕੀਤੀ। ਸਰਸਾ ਨਦੀ ਦੇ ਕੰਢੇ ਮਾਤਾ-ਪਿਤਾ ਅਤੇ ਭਰਾਵਾਂ ਤੋਂ ਵਿੱਛੜ ਕੇ ਆਪ ਨੇ ਦਾਦੀ ਨਾਲ ਰਹਿ ਕੇ ਮੁਸੀਬਤਾਂ ਦਾ ਦਲੇਰੀ ਭਰਪੂਰ ਸਾਹਮਣਾ ਕੀਤਾ। ਅਖ਼ੀਰ ਦਸੰਬਰ 1705 ਈ. ਵਿੱਚ ਆਪ ਨੇ ਸਰਹਿੰਦ ਵਿਖੇ ਜੀਉਂਦੇ ਨੀਹਾਂ ਵਿੱਚ ਸ਼ਹੀਦੀ ਪ੍ਰਾਪਤ ਕੀਤੀ।



## ਬਾਬਾ ਫ਼ਤਹਿ ਸਿੰਘ

ਬਾਬਾ ਫ਼ਤਿਹ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ, ਜਿਨ੍ਹਾਂ ਦਾ ਜਨਮ ਅਨੰਦਪੁਰ ਸਾਹਿਬ ਵਿਖੇ 1699 ਈ. ਨੂੰ ਹੋਇਆ। ਦਾਦੀ ਮਾਤਾ ਗੁਜਰੀ ਜੀ ਦੀ ਪ੍ਰੇਰਣਾ ਅਤੇ ਸਿੱਖਿਆ ਸਦਕਾ ਆਪ ਨੇ ਵੱਡੇ ਭਰਾ ਬਾਬਾ ਜ਼ੋਰਾਵਰ ਸਿੰਘ ਜੀ ਦੇ ਨਾਲ ਸਰਹਿੰਦ ਵਿਖੇ ਈਨ ਨਾ ਮੰਨੀ ਅਤੇ ਦਸੰਬਰ 1705 ਵਿੱਚ ਸ਼ਹੀਦੀ ਪ੍ਰਾਪਤ ਕੀਤੀ।





# ਪੰਜ ਪਿਆਰੇ

ਗੁਰੂ ਗੋਬਿੰਦ ਸਿੰਘ ਜੀ ਪਾਸੋਂ 'ਖੰਡੇ ਕੀ ਪਾਹੁਲ' ਛੱਕ ਕੇ ਸਿੰਘ ਸੱਜਣ ਵਾਲੇ ਪਹਿਲੇ ਪੰਜ ਪਿਆਰੇ, ਜੋ ਕਿ ਖ਼ਾਲਸਾ ਪੰਥ ਦੇ ਧੁਰਾ ਵੀ ਹਨ :

## ਭਾਈ ਦਇਆ ਸਿੰਘ

ਭਾਈ ਦਇਆ ਸਿੰਘ ਲਾਹੌਰ ਦੇ ਰਹਿਣ ਵਾਲੇ ਸਨ। ਆਪ ਦੇ ਪਿਤਾ ਭਾਈ ਸੁਧਾ ਗੁਰੂ ਤੇਗ ਬਹਾਦਰ ਜੀ ਦੇ ਸ਼ਰਧਾਲੂ ਸਨ ਅਤੇ ਅਕਸਰ ਗੁਰੂ ਜੀ ਦੇ ਦਰਸ਼ਨਾਂ ਲਈ ਅਨੰਦਪੁਰ ਆਉਂਦੇ ਹੁੰਦੇ ਸਨ। ਭਾਈ ਦਇਆ ਸਿੰਘ ਜੀ ਦਾ ਪਹਿਲਾ ਨਾਮ 'ਦਇਆ ਰਾਮ' ਸੀ ਅਤੇ 1699 ਈ. ਨੂੰ ਵਿਸਾਖੀ ਵਾਲੇ ਦਿਨ ਖ਼ਾਲਸੇ ਦੀ ਸਿਰਜਣਾ ਸਮੇਂ ਸਭ ਤੋਂ ਪਹਿਲਾਂ ਸੀਸ ਭੇਟ ਕਰਨ ਉਪਰੰਤ 'ਖੰਡੇ ਦੀ ਪਾਹੁਲ' ਲੈ ਕੇ ਆਪ ਸਿੰਘ ਸੱਜ ਗਏ। ਆਪ ਜੀਵਨ ਦਾ ਬਾਕੀ ਸਮਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਹੇ ਅਤੇ ਅਖ਼ੀਰ ਨਾਂਦੇੜ ਵਿਖੇ ਅਕਾਲ ਚਲਾਣਾ ਕਰ ਗਏ। ਆਪ ਜੀ ਨੇ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਭੇਜਿਆ 'ਜ਼ਫ਼ਰਨਾਮਾ' ਔਰੰਗਜ਼ੇਬ ਨੂੰ ਦੱਖਣ ਜਾ ਪਹੁੰਚਾਇਆ ਸੀ।

## ਭਾਈ ਧਰਮ ਸਿੰਘ

ਭਾਈ ਧਰਮ ਸਿੰਘ ਹਸਤਨਾਪੁਰ ਦੇ ਰਹਿਣ ਵਾਲੇ ਭਾਈ ਸੰਤ ਰਾਮ ਦੇ ਸਪੁੱਤਰ ਅਤੇ ਗੁਰੂ ਘਰ ਦੇ ਸ਼ਰਧਾਲੂ ਸਨ। 1699 ਈ. ਵਿੱਚ ਵਿਸਾਖੀ ਵਾਲੇ ਦਿਨ ਗੁਰੂ ਜੀ ਨੂੰ ਸੀਸ ਭੇਟ ਕਰਕੇ 'ਖੰਡੇ ਦੀ ਪਾਹੁਲ' ਲਈ ਅਤੇ ਪੰਜ ਪਿਆਰਿਆਂ ਵਿੱਚ ਸ਼ਾਮਲ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੀਆਂ ਮੁਗ਼ਲਾਂ ਅਤੇ ਪਹਾੜੀ ਫ਼ੌਜਾਂ ਨਾਲ ਹੋਈਆਂ ਜੰਗਾਂ ਵਿੱਚ ਆਪ ਨੇ ਵੱਧ-ਚੜ੍ਹ ਕੇ ਹਿੱਸਾ ਲਿਆ ਅਤੇ ਬਾਦਸ਼ਾਹ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਦੇਣ ਲਈ ਆਪ ਭਾਈ ਦਇਆ ਸਿੰਘ ਜੀ ਦੇ ਨਾਲ ਦੱਖਣ ਵੱਲ ਗਏ। ਆਪ ਨੇ ਨਾਂਦੇੜ ਵਿਖੇ ਗੁਰੂ ਸਾਹਿਬ ਕੋਲ ਰਹਿ ਕੇ ਸੇਵਾ ਕੀਤੀ ਅਤੇ ਉੱਥੇ ਹੀ ਅਕਾਲ ਚਲਾਣਾ ਕਰ ਗਏ।



## ਭਾਈ ਹਿੰਮਤ ਸਿੰਘ

ਭਾਈ ਹਿੰਮਤ ਸਿੰਘ ਜਗਨਨਾਥ ਦੇ ਜੰਮਪਲ ਸਨ ਜਿੱਥੇ ਗੁਰੂ ਨਾਨਕ ਦੇਵ ਜੀ ਆਪਣੇ ਪ੍ਰਚਾਰ ਦੌਰਿਆਂ ਦੌਰਾਨ ਗਏ ਸਨ। ਆਪ 1699 ਈ. ਦੀ ਵਿਸਾਖੀ ਨੂੰ ਅਨੰਦਪੁਰ ਵਿਖੇ ਦਸ਼ਮੇਸ਼ ਪਿਤਾ ਦੀ ਸੇਵਾ ਵਿੱਚ ਆਏ ਅਤੇ ਉੱਥੇ ਗੁਰੂ ਸਾਹਿਬ ਨੂੰ ਸੀਸ ਭੇਟ ਕਰਨ ਉਪਰੰਤ 'ਖੰਡੇ ਦੀ ਪਾਹੁਲ' ਲਈ। ਸਿੰਘ ਸਜਣ ਉਪਰੰਤ ਆਪ ਨੇ 1705 ਈ. ਨੂੰ ਚਮਕੌਰ ਵਿਖੇ ਹੋਏ ਭਿਆਨਕ ਯੁੱਧ ਵਿੱਚ ਸ਼ਹੀਦੀ ਪ੍ਰਾਪਤ ਕੀਤੀ।

## ਭਾਈ ਮੋਹਕਮ ਸਿੰਘ

ਭਾਈ ਮੋਹਕਮ ਸਿੰਘ ਦਵਾਰਕਾ ਦੇ ਰਹਿਣ ਵਾਲੇ ਭਾਈ ਤੀਰਥ ਚੰਦ ਦੇ ਸਪੁੱਤਰ ਸਨ। ਆਪ 1699 ਈ. ਦੀ ਵਿਸਾਖੀ ਨੂੰ ਸਿੰਘ ਸਜ ਕੇ ਪੰਜ ਪਿਆਰਿਆਂ ਵਿੱਚ ਸ਼ਾਮਲ ਹੋ ਗਏ ਅਤੇ ਆਪ ਨੇ 1705 ਈ. ਵਿੱਚ ਚਮਕੌਰ ਦੀ ਜੰਗ ਵਿੱਚ ਸ਼ਹੀਦੀ ਪ੍ਰਾਪਤ ਕੀਤੀ।

## ਭਾਈ ਸਾਹਿਬ ਸਿੰਘ

ਭਾਈ ਸਾਹਿਬ ਸਿੰਘ, ਬਿਦਰ ਦੇ ਜੰਮਪਲ ਸਨ, ਜਿੱਥੇ ਗੁਰੂ ਨਾਨਕ ਦੇਵ ਜੀ ਪ੍ਰਚਾਰ ਦੌਰਿਆਂ ਦੌਰਾਨ ਗਏ। ਆਪ 16 ਸਾਲ ਦੀ ਉਮਰ ਵਿੱਚ ਅਨੰਦਪੁਰ ਆ ਗਏ ਸਨ। ਆਪ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨਾਲ ਪਹਾੜੀ ਰਾਜਿਆਂ ਅਤੇ ਮੁਗ਼ਲਾਂ ਦੇ ਹੋਏ ਯੁੱਧਾਂ ਵਿੱਚ ਵੱਧ-ਚੜ੍ਹ ਕੇ ਹਿੱਸਾ ਲਿਆ। 1699 ਈ. ਦੀ ਵਿਸਾਖੀ ਨੂੰ 'ਖੰਡੇ ਦੀ ਪਾਹੁਲ' ਲੈ ਕੇ ਆਪ ਸਿੰਘ ਸਜਣ ਉਪਰੰਤ ਪੰਜ ਪਿਆਰਿਆਂ ਵਿੱਚ ਸ਼ਾਮਲ ਹੋਏ। ਆਪ ਨੇ 1705 ਈ. ਵਿੱਚ ਚਮਕੌਰ ਦੇ ਯੁੱਧ ਵਿੱਚ ਸ਼ਹੀਦੀ ਪ੍ਰਾਪਤ ਕੀਤੀ।





# ਅੰਮ੍ਰਿਤ



ਪੰਜ ਪਿਆਰਿਆਂ ਕੋਲੋਂ ਅੰਮ੍ਰਿਤ ਛੱਕ ਕੇ ਸਿੰਘ ਬਣੀਦਾ ਹੈ। ਅੰਮ੍ਰਿਤ ਇੱਕ ਪ੍ਰਣ ਹੈ ਜੋ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪੰਜ ਪਿਆਰਿਆਂ ਸਾਹਮਣੇ ਕੀਤਾ ਜਾਂਦਾ ਹੈ। ਇਸ ਪ੍ਰਣ ਦਾ ਮਤਲਬ ਹੈ ਕਿ ਹੁਣ ਤੋਂ ਇਹ ਜੀਵ ਗੁਰਮਤਿ ਦੇ ਅਸੂਲਾਂ ਦਾ ਧਾਰਨੀ ਹੋਵੇਗਾ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਸਾਹਿਬ ਤਕ ਸਿੱਖ ਦੇ ਤੌਰ 'ਤੇ ਦੀਖਿਆ ਦੇਣ ਸਮੇਂ ਚਰਨ-ਪਾਹੁਲ ਦੀ ਰੀਤ ਚਲਦੀ ਰਹੀ। ਦਸਵੇਂ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਚਲਿਤ ਵਿਧੀ ਵਿੱਚ ਤਬਦੀਲੀ ਕਰਦਿਆਂ ਖ਼ਾਲਸਾ ਸਜਾਉਣ ਦਾ ਢੰਗ 'ਖੰਡੇ ਬਾਟੇ ਦੀ ਪਾਹੁਲ' ਕਰ ਦਿੱਤਾ।

ਹੁਣ, ਪੰਜ ਸਿੰਘਾਂ ਵੱਲੋਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਲੋਹੇ ਦੇ ਬਾਟੇ ਵਿੱਚ ਸ਼ੁੱਧ ਜਲ ਪਾ ਕੇ ਉਸ ਵਿੱਚ ਖੰਡੇ ਨਾਲ ਪਤਾਸੇ ਘੋਲ ਕੇ ਅੰਮ੍ਰਿਤ ਤਿਆਰ ਕੀਤਾ ਜਾਂਦਾ ਹੈ। ਇਹ ਪੰਜ ਪਿਆਰੇ ਵੀਰ-ਆਸਨ ਧਾਰਨ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਜਪੁ ਜੀ, ਜਾਪੁ ਸਾਹਿਬ, ਚੌਪਈ, 10 ਸਵੱਯੇ ਤੇ ਅਨੰਦੁ ਸਾਹਿਬ ਦਾ ਪਾਠ ਕਰਦਿਆਂ ਅੰਮ੍ਰਿਤ ਤਿਆਰ ਕਰਦੇ ਹਨ। ਫਿਰ ਇਸ ਨੂੰ ਅਭਿਲਾਖੀ ਜੀਵਾਂ ਨੂੰ ਪੂਰਨ ਵਿਧੀ ਨਾਲ ਛਕਾਇਆ ਜਾਂਦਾ ਹੈ ਜਿਸ ਨਾਲ ਉਹ ਖ਼ਾਲਸਾ ਪੰਥ ਵਿੱਚ ਸ਼ਾਮਿਲ ਹੁੰਦੇ ਹਨ।





# ਖ਼ਾਲਸਾ

ਖ਼ਾਲਸਾ ਸਾਰੇ ਮਤਾਂ ਤੋਂ ਨਿਆਰਾ ਰਹੇ, ਪਰ, ਕਿਸੇ ਅਨਧਰਮੀ ਦਾ ਦਿਲ ਨਾ ਦੁਖਾਵੇ। ਖ਼ਾਲਸਾ ਉਹ ਹੈ ਜੋ :

**ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮੱਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤਿ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ॥**

ਜੋ ਮਨੁੱਖ ਆਪਣੇ ਮਨ ਵਿੱਚ ਦਿਨ-ਰਾਤ ਪ੍ਰਭੂ ਦਾ ਧਿਆਨ ਕਰਦਾ ਹੈ, ਜੋ ਇਕ ਪ੍ਰਭੂ ਨੂੰ ਛੱਡ ਕੇ ਹੋਰ ਕਿਸੇ ਨੂੰ ਥੋੜਾ ਜਿੰਨਾ ਵੀ ਮਨ ਵਿੱਚ ਨਹੀਂ ਲਿਆਉਂਦਾ। ਜੋ ਪ੍ਰਭੂ ਉਪਰ ਪੂਰਨ ਵਿਸ਼ਵਾਸ ਕਰਦਾ ਅਤੇ ਉਸ ਨਾਲ ਪੱਕਾ ਪਿਆਰ ਪਾਉਂਦਾ ਹੈ, ਜੋ ਭੁੱਲ ਕੇ ਵੀ ਕਦੇ ਵਰਤ ਨਹੀਂ ਰੱਖਦਾ, ਕਬਰਾਂ-ਮੜ੍ਹੀਆਂ ਤੇ ਮੱਠਾਂ ਦੀ ਪੂਜਾ ਨਹੀਂ ਕਰਦਾ। ਜੋ ਤੀਰਥ, ਵਿਖਾਵੇ ਦੇ ਦਾਨ, ਵਹਿਮਾਂ-ਭਰਮਾਂ ਵਾਲੀ ਦਇਆ ਤੇ ਸਰੀਰ ਨੂੰ ਕਸ਼ਟ ਦੇਣ ਵਾਲੀ ਤਪ ਸਾਧਨਾ ਨੂੰ ਨਹੀਂ ਮੰਨਦਾ, ਕੇਵਲ ਪ੍ਰਭੂ ਪਿਆਰ ਪਾਉਣਾ ਹੀ ਆਪਣਾ ਜੀਵਨ ਮਨੋਰਥ ਸਮਝਦਾ ਹੈ। ਜਿਸ ਦੇ ਮਨ ਵਿੱਚ ਪ੍ਰਭੂ ਦੇ ਪੂਰਨ ਗਿਆਨ ਦੀ ਜੋਤਿ ਭਾਵ ਗਿਆਨ ਦਾ ਚਾਨਣ ਲਟ-ਲਟ ਜਗਦਾ ਹੋਵੇ, ਉਹ ਮਨੁੱਖ ਹੀ ਸ਼ੁੱਧ ਆਦਰਸ਼ਕ ਇਨਸਾਨ ਹੈ। ਅਜਿਹਾ ਧਰਮੀ ਮਨੁੱਖ ਹੀ ਪੂਰਨ 'ਖ਼ਾਲਸਾ' ਅਖਵਾ ਸਕਦਾ ਹੈ।

ਮਹਾਨ ਗੁਰਮਤਿ ਸਿਧਾਂਤ ਹੀ ਖ਼ਾਲਸੇ ਦੀ ਸ਼ਕਤੀ ਹੈ। 'ਖ਼ਾਲਸਾ ਪੰਥ' ਸਿੱਖਾਂ ਦਾ ਸਾਂਝਾ ਪਰਿਵਾਰ ਹੈ। ਗੁਰੂ ਗੋਬਿੰਦ ਸਿੰਘ ਖ਼ਾਲਸੇ ਦੇ ਧਾਰਮਿਕ ਪਿਤਾ ਹਨ, ਮਾਤਾ ਸਾਹਿਬ ਕੌਰ ਖ਼ਾਲਸੇ ਦੀ ਧਾਰਮਿਕ ਮਾਤਾ ਹੈ, ਖ਼ਾਲਸੇ ਦਾ ਜਨਮ ਅਸਥਾਨ ਸ੍ਰੀ ਕੇਸਗੜ੍ਹ ਸਾਹਿਬ ਹੈ ਅਤੇ ਉਹ ਸ੍ਰੀ ਅਨੰਦਪੁਰ ਸਾਹਿਬ ਦਾ ਵਾਸੀ ਹੈ।







# ਪੰਜ ਕਕਾਰ

ਗੁਰੂ ਗੋਬਿੰਦ ਸਿੰਘ ਨੇ 1699 ਈ. ਵਿੱਚ ਖ਼ਾਲਸਾ ਸਾਜਨਾ ਸਮੇਂ 'ਖੰਡੇ ਬਾਟੇ ਦੀ ਪਾਹੁਲ' ਦੇ ਨਾਲ ਹੀ ਹਰ ਖ਼ਾਲਸੇ ਨੂੰ ਪੰਜ ਵਸਤੂਆਂ ਧਾਰਨ ਕਰਨੀਆਂ ਲਾਜ਼ਮੀ ਕਰ ਦਿੱਤੀਆਂ। ਇਹ ਪੰਜ ਵਸਤੂਆਂ ਗੁਰਮੁਖੀ ਅੱਖਰ 'ਕ' ਤੋਂ ਸ਼ੁਰੂ ਹੁੰਦੀਆਂ ਹਨ, ਇਸ ਲਈ ਇਨ੍ਹਾਂ ਨੂੰ 'ਕਕਾਰ' ਕਿਹਾ ਜਾਂਦਾ ਹੈ। ਹਰ ਅੰਮ੍ਰਿਤਧਾਰੀ ਸਿੱਖ ਲਈ ਪੰਜ ਕਕਾਰਾਂ ਦਾ ਧਾਰਨੀ ਹੋਣਾ ਲਾਜ਼ਮੀ ਹੈ। ਹਰੇਕ ਸਿੱਖ ਲਈ ਪੰਜ ਕਕਾਰ ਇਕੋ ਹਨ।

## ਕੇਸ



ਕੇਸ ਗੁਰੂ ਦੀ ਮੋਹਰ ਹਨ। ਸਿੱਖ ਕੇਸਾਂ ਨੂੰ ਗੁਰੂ ਵੱਲੋਂ ਬਖ਼ਸ਼ਿਆ ਹੋਇਆ ਖ਼ਜ਼ਾਨਾ ਸਮਝਦਾ ਹੈ। ਸੰਪੂਰਨ ਕੇਸਾਂ ਦੀ ਸਾਂਭ ਕਰਨ ਵਾਲੇ ਨੂੰ ਬ੍ਰਹਿਮੰਡੀ ਮਨੁੱਖ ਦਾ ਪ੍ਰਤੀਕ ਮੰਨਿਆ ਗਿਆ ਹੈ ਅਤੇ ਗੁਰਬਾਣੀ ਵਿੱਚ ਵੀ **"ਸੋਹਣੇ ਨਕ ਜਿਨ ਲੰਮੜੇ ਵਾਲਾ"** ਕਹਿ ਕੇ ਵਡਿਆਇਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਬ੍ਰਹਿਮੰਡੀ ਮਨੁੱਖ ਦੀ ਸ਼ਕਲ ਵਿੱਚ ਖ਼ਾਲਸਾ ਸਿਰਜਿਆ ਸੀ। ਕੇਸ ਰੱਖਣ ਦਾ ਮਤਲਬ ਗੁਰੂ ਦੇ ਹੁਕਮ ਵਿੱਚ ਚਲਣਾ ਹੈ ਅਤੇ ਜੋ ਰੂਪ ਪਰਮਾਤਮਾ ਨੇ ਦਿੱਤਾ ਹੈ, ਸਿੱਖ ਨੇ ਉਸਦੀ ਸਾਂਭ-ਸੰਭਾਲ ਕਰਨੀ ਹੈ।

## ਕੰਘਾ



ਕੇਸਾਂ ਦੀ ਸਫ਼ਾਈ ਲਈ ਕੰਘੇ ਨੂੰ ਕੇਸਾਂ ਵਿੱਚ ਰੱਖਣ ਲਈ ਕਿਹਾ ਗਿਆ ਹੈ ਤਾਂ ਕਿ ਕੇਸਾਂ ਨੂੰ ਸਾਫ਼-ਸੁਥਰਾ ਰੱਖ ਕੇ ਇਹਨਾਂ ਨੂੰ ਜਟਾਂ ਬਣਨ ਤੋਂ ਰੋਕਿਆ ਜਾ ਸਕੇ। ਕਿਉਂਕਿ ਜਟਾਂ ਸੰਸਾਰ ਨੂੰ ਤਿਆਗਣ ਦਾ ਪ੍ਰਤੀਕ ਹਨ ਜੋ ਕਿ ਸਿੱਖ ਰਵਾਇਤ ਦੇ ਅਨੁਕੂਲ ਨਹੀਂ ਹੈ।

## ਕੜਾ





ਕੜਾ ਲੋਹੇ ਦਾ ਹੁੰਦਾ ਹੈ ਜੋ ਆਮ ਤੌਰ 'ਤੇ ਸੱਜੀ ਕਲਾਈ (ਗੁੱਟ) ਵਿੱਚ ਪਹਿਨਿਆ ਜਾਂਦਾ ਹੈ। ਕੜਾ ਸਾਬਤ ਕਰਦਾ ਹੈ ਕਿ ਸਿੱਖ ਵਹਿਮ-ਭਰਮ ਨਹੀਂ ਕਰਦਾ ਅਤੇ ਗੁਰੂ ਦੇ ਹੁਕਮ ਵਿੱਚ ਰਹਿੰਦਾ ਹੈ।

## ਕਛਹਿਰਾ



ਹਰ ਖ਼ਾਲਸੇ ਨੂੰ ਕਛਹਿਰਾ ਪਾਉਣ ਦਾ ਆਦੇਸ਼ ਹੈ। ਇਹ ਉਸਦੇ ਉੱਚੇ-ਸੁੱਚੇ ਆਚਰਣ ਦਾ ਪ੍ਰਤੀਕ ਹੈ। ਕਛਿਹਰਾ ਰੇਬਦਾਰ ਹੁੰਦਾ ਹੈ ਅਤੇ ਪੱਟਾਂ ਨੂੰ ਗੋਡਿਆਂ ਤਕ ਢੱਕਦਾ ਹੈ। ਕਛਿਹਰਾ ਪਾਉਣਾ ਭਾਰਤੀ ਜਤ-ਧਰਮ ਵਿੱਚ ਨੰਗਾ ਰਹਿਣ ਦੀ ਪ੍ਰਥਾ ਨੂੰ ਨਕਾਰਦਾ ਹੈ। ਇਹ ਸਿੱਖ ਨੂੰ ਇੱਕ ਸੰਤੁਲਿਤ ਸਮਾਜਿਕ ਪ੍ਰਾਣੀ ਵਾਂਗ ਸਮਾਜਿਕ ਨੇਮਾਂ ਦੀ ਪਾਲਣਾ ਕਰਨ ਲਈ ਪਾਬੰਦ ਕਰਦਾ ਹੈ।

## ਕਿਰਪਾਨ

ਸਿੱਖ ਧਰਮ ਵਿੱਚ ਕਿਰਪਾਨ ਉਸ ਸ਼ਸਤਰ ਦਾ ਪ੍ਰਤੀਕ ਹੈ ਜੋ ਅਗਿਆਨ ਦੀਆਂ ਜੜ੍ਹਾਂ ਨੂੰ ਮੂਲੋਂ ਕੱਟ ਕੇ ਪਰਾ-ਗਿਆਨ ਦੀ ਸੋਝੀ ਕਰਾਉਂਦਾ ਹੈ। ਕਿਉਂਕਿ ਪਰਮਾਤਮਾ ਹੀ ਅਗਿਆਨ ਦਾ ਨਾਸ਼ ਕਰਦਾ ਹੈ, ਇਸ ਲਈ ਕਿਰਪਾਨ ਪ੍ਰਭੂ ਸੱਤਾ ਦਾ ਵੀ ਪ੍ਰਤੀਕ ਹੈ। ਇਸ ਤੋਂ ਇਲਾਵਾ ਕਿਰਪਾਨ ਇੱਕ ਐਸਾ ਸ਼ਸਤਰ ਵੀ ਹੈ ਜੋ ਰੱਖਿਆ ਤੇ ਹਮਲਾ ਦੋਹਾਂ ਹਾਲਤਾਂ ਵਿੱਚ ਵਰਤਿਆ ਜਾ ਸਕਦਾ ਹੈ। ਨਾਲ ਹੀ ਇਹ ਸਿੱਖਾਂ ਦੀ ਆਜ਼ਾਦ ਹਸਤੀ ਨੂੰ ਪ੍ਰਗਟ ਕਰਦੀ ਹੈ ਅਤੇ ਦੱਸਦੀ ਹੈ ਕਿ ਸਿੱਖ ਕਿਸੇ ਦਾ ਗ਼ੁਲਾਮ ਨਹੀਂ ਹੋ ਸਕਦਾ। ਇਸ ਦੀ ਵਰਤੋਂ ਲਾਜ਼ਮੀ ਤੌਰ ਉੱਤੇ ਧਰਮ ਤੇ ਨਿਆਂ ਦੀ ਪਾਲਣਾ ਹਿਤ ਹੀ ਹੋਣੀ ਚਾਹੀਦੀ ਹੈ। ਕਿਰਪਾਨ ਦੇ ਅਰਥ ਹਨ ਸਵੈ-ਮਾਨ ਲਈ ਵਰਤਿਆ ਜਾਣ ਵਾਲਾ ਸ਼ਸਤਰ ਪਰ ਕਿਰਪਾ ਦੇ ਰੰਗ ਵਿੱਚ, ਜ਼ੁਲਮ ਦੇ ਰੰਗ ਵਿੱਚ ਨਹੀਂ।



# ਪੰਜ ਤਖ਼ਤ

ਤਖ਼ਤ ਫ਼ਾਰਸੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਬੈਠਣ ਦੀ ਚੌਂਕੀ ਜਾਂ ਰਾਜ ਸਿੰਘਾਸਨ। ਸਿੱਖ ਪਰੰਪਰਾ ਵਿੱਚ ਤਖ਼ਤ ਸੱਤਾ ਦੀ ਚੌਂਕੀ ਦਾ ਪ੍ਰਤੀਕ ਹੈ ਜਿਸ ਵਿੱਚ ਰੂਹਾਨੀ ਤੇ ਦੁਨਿਆਵੀ ਦੋਵੇਂ ਪੱਖ ਸ਼ਾਮਿਲ ਹਨ।

ਸਿੱਖਾਂ ਵੱਲੋਂ ਪੰਜ ਤਖ਼ਤਾਂ ਨੂੰ ਬਰਾਬਰ ਦਾ ਸਤਿਕਾਰ ਅਤੇ ਉੱਚਤਾ ਦਾ ਦਰਜਾ ਦਿੱਤਾ ਜਾਂਦਾ ਹੈ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਸਭ ਨਾਲੋਂ ਵਧੇਰੇ ਮਹੱਤਤਾ ਰਖਦਾ ਹੈ। ਸਮੁੱਚੀ ਸਿੱਖ ਕੌਮ ਨਾਲ ਜੁੜੇ ਮਸਲੇ ਅਕਾਲ ਤਖ਼ਤ ਉੱਤੇ ਹੀ ਵਿਚਾਰੇ ਜਾਂਦੇ ਹਨ। ਇਸੇ ਲਈ ਅਕਾਲ ਤਖ਼ਤ ਉੱਤੇ ਗੁਰਮਤਿਆਂ ਦੇ ਰੂਪ ਵਿੱਚ ਲਏ ਗਏ ਫ਼ੈਸਲੇ ਸਾਰੀ ਸਿੱਖ ਕੌਮ ਉਪਰ ਲਾਗੂ ਮੰਨੇ ਜਾਂਦੇ ਹਨ। ਆਮ ਤੌਰ 'ਤੇ 'ਸਰਬੱਤ ਖ਼ਾਲਸੇ' ਦਾ ਬੁਲਾਵਾ ਅਕਾਲ ਤਖ਼ਤ ਉੱਤੋਂ ਹੀ ਜਾਰੀ ਕੀਤਾ ਜਾਂਦਾ ਹੈ। ਬਾਕੀ ਦੇ ਚਾਰ ਤਖ਼ਤਾਂ ਉਪਰ ਸਬੰਧਿਤ ਇਲਾਕੇ ਦੇ ਸਿੱਖਾਂ ਨਾਲ ਜੁੜੇ ਮਸਲਿਆਂ ਉਪਰ ਹੀ ਵਿਚਾਰ ਕੀਤੀ ਜਾਂਦੀ ਹੈ ਅਤੇ ਫ਼ੈਸਲੇ ਲਏ ਜਾਂਦੇ ਹਨ। ਇਸੇ ਲਈ ਇਨ੍ਹਾਂ ਫ਼ੈਸਲਿਆਂ ਦਾ 'ਹੁਕਮਨਾਮਾ' ਬਣਨ ਲਈ ਇਹਨਾਂ ਉਪਰ ਅਕਾਲ ਤਖ਼ਤ ਦੀ ਮੋਹਰ ਲੱਗਣੀ ਜ਼ਰੂਰੀ ਹੈ।



**ਸ੍ਰੀ ਅਕਾਲ ਤਖ਼ਤ ਸਾਹਿਬ**, ਅੰਮ੍ਰਿਤਸਰ

ਇਹ ਸਿੱਖ ਧਾਰਮਿਕ ਉੱਚਤਾ ਦਾ ਮੁੱਢਲਾ ਤਖ਼ਤ ਹੈ ਅਤੇ ਸਿੱਖ ਰਾਜਸੀ ਸ਼ਕਤੀ ਦਾ ਕੇਂਦਰੀ ਅਸਥਾਨ ਹੈ। ਇਹ ਰੂਹਾਨੀ ਤੇ ਦੁਨਿਆਵੀ ਦੋਹਾਂ ਕਿਸਮਾਂ ਦੀ ਸੱਤਾ ਦਾ ਪ੍ਰਤੀਕ, ਪਹਿਲਾ ਤਖ਼ਤ ਹੈ ਜੋ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ 1609 ਈ. ਵਿੱਚ ਅੰਮ੍ਰਿਤਸਰ, ਪੰਜਾਬ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੇ ਐਨ ਸਾਹਮਣੇ ਤਿਆਰ ਕਰਵਾਇਆ।



**ਤਖ਼ਤ ਸ੍ਰੀ ਹਰਿਮੰਦਰ ਸਾਹਿਬ**, ਪਟਨਾ ਸਾਹਿਬ

ਇਹ ਤਖ਼ਤ ਬਿਹਾਰ ਰਾਜ ਦੀ ਰਾਜਧਾਨੀ ਪਟਨਾ ਵਿਖੇ ਸਥਿਤ ਹੈ। ਇਸ ਅਸਥਾਨ ਉੱਤੇ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਹਰਿਮੰਦਰ ਦੇ ਲਫ਼ਜ਼ੀ ਅਰਥ ਹਨ 'ਹਰੀ ਦਾ ਮੰਦਰ' ਜਾਂ ਪ੍ਰਭੂ ਦਾ ਘਰ। ਸਿੱਖਾਂ ਦੇ ਦੂਜੇ ਤਖ਼ਤ ਦੇ ਤੌਰ ਉਤੇ ਇਸਦੀ ਬੜੀ ਮਾਨਤਾ ਹੈ।





**ਤਖ਼ਤ ਸ੍ਰੀ ਕੇਸਗੜ੍ਹ ਸਾਹਿਬ**, ਅਨੰਦਪੁਰ ਸਾਹਿਬ

ਇਹ ਤਖ਼ਤ ਪੰਜਾਬ ਦੇ ਰੋਪੜ ਜ਼ਿਲੇ ਵਿੱਚ ਸ਼ਿਵਾਲਿਕ ਖੇਤਰ ਵਿਖੇ ਸਥਿਤ ਹੈ। ਇਸੇ ਅਸਥਾਨ 'ਤੇ ਕੇਸਗੜ੍ਹ ਕਿਲ੍ਹੇ ਵਿਖੇ ਹੀ ਇਤਿਹਾਸਕ ਵਿਸਾਖੀ ਦਾ ਇਕੱਠ ਹੋਇਆ ਸੀ। ਸਿੱਖ ਲਹਿਰ ਵਿੱਚ ਮੋੜ ਇਥੋਂ ਹੀ ਆਇਆ। ਇਸੀ ਥਾਂ ਉੱਤੇ ਗੁਰੂ ਗੋਬਿੰਦ ਸਿੰਘ ਨੇ ਸੰਨ 1699 ਈ. ਵਿੱਚ ਪੰਜ ਪਿਆਰਿਆਂ ਨੂੰ ਖੰਡੇ-ਬਾਟੇ ਦੀ ਪਾਹੁਲ ਛਕਾ ਕੇ 'ਖ਼ਾਲਸਾ ਪੰਥ' ਦੀ ਸਿਰਜਣਾ ਕੀਤੀ।



**ਤਖ਼ਤ ਸ੍ਰੀ ਹਜ਼ੂਰ ਸਾਹਿਬ**, ਨਾਂਦੇੜ

ਇਹ ਤਖ਼ਤ ਮਹਾਰਾਸ਼ਟਰ ਰਾਜ ਦੇ ਸ਼ਹਿਰ ਨਾਂਦੇੜ ਵਿਖੇ ਗੋਦਾਵਰੀ ਨਦੀ ਦੇ ਕੰਢੇ ਉੱਤੇ ਉਸਰਿਆ ਹੋਇਆ ਹੈ। ਇਸੇ ਅਸਥਾਨ ਉੱਤੇ ਗੁਰੂ ਗੋਬਿੰਦ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਬਖ਼ਸ਼ੀ ਅਤੇ ਸੰਨ 1708 ਈ. ਵਿੱਚ ਆਪ ਇਥੇ ਹੀ ਜੋਤੀ-ਜੋਤਿ ਸਮਾਏ ਸਨ। ਇਹ ਸਿੱਖਾਂ ਦਾ ਚੌਥਾ ਤਖ਼ਤ ਹੈ।



**ਤਖ਼ਤ ਸ੍ਰੀ ਦਮਦਮਾ ਸਾਹਿਬ**, ਸਾਬੋ ਕੀ ਤਲਵੰਡੀ

ਇਹ ਤਖ਼ਤ ਜ਼ਿਲਾ ਬਠਿੰਡਾ, ਪੰਜਾਬ ਵਿੱਚ, ਸਾਬੋ ਕੀ ਤਲਵੰਡੀ ਨਾਂ ਦੇ ਪਿੰਡ ਵਿਖੇ ਸਥਿਤ ਹੈ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਤੋਂ ਮੁਕਤਸਰ ਤਕ ਹੋਏ ਗਹਿਗੱਚ ਜੰਗਾਂ ਤੋਂ ਬਾਅਦ ਇਸ ਅਸਥਾਨ 'ਤੇ ਪੁੱਜੇ ਅਤੇ ਇਥੇ ਤਕਰੀਬਨ ਨੌਂ ਮਹੀਨੇ ਨਿਵਾਸ ਕੀਤਾ, ਜਿਸ ਕਾਰਣ ਇਸ ਅਸਥਾਨ ਦਾ ਨਾਮ 'ਦਮਦਮਾ ਸਾਹਿਬ' ਪੈ ਗਿਆ। ਇੱਥੇ ਹੀ ਭਾਈ ਮਨੀ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਗੁਰੂ ਗ੍ਰੰਥ ਸਾਹਿਬ ਨੂੰ ਅੰਤਿਮ ਰੂਪ ਦਿੱਤਾ, ਜਿਸ ਦੀ ਸੰਪਾਦਨਾ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ।

# ਮੂਲ ਮੰਤਰ

ਸਿੱਖ ਧਰਮ ਦਾ ਮੂਲ ਅਕਾਲ ਪੁਰਖ ਹੈ। ਅਕਾਲ ਪੁਰਖ ਦੇ ਸਰੂਪ ਅਤੇ ਗੁਣਾਂ ਦਾ ਵਿਖਿਆਨ ਮੁੱਢਲੇ ਤੌਰ 'ਤੇ ਮੂਲ ਮੰਤਰ ਵਿੱਚੋਂ ਹੀ ਮਿਲਦਾ ਹੈ। ਸਿੱਖ ਧਰਮ ਦਾ ਮੂਲ ਮੰਤਰ ਇਸ ਤਰ੍ਹਾਂ ਹੈ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ।।**

ੴ
ਸਤਿਨਾਮੁਕਰਤਾਪੁਰਖੁਨਿਰਭਉ
ਨਿਰਵੈਰੁਅਕਾਲਮੂਰਤਿ
ਅਜੂਨੀਸੈਭੰਗੁਰਪ੍ਰਸਾਦਿ।

| | |
|---|---|
| ੧ | - ਅਕਾਲ ਪੁਰਖ ਕੇਵਲ ਇੱਕ ਹੈ, ਉਸ ਜਿਹਾ ਹੋਰ ਕਈ ਨਹੀਂ। |
| ੳ | - ਉਹ ਸਭ ਥਾਂ ਇੱਕ ਰਸ ਵਿਆਪਕ ਹੈ |
| ਸਤਿਨਾਮੁ | - ਉਸ ਦਾ ਨਾਮ ਸਦੀਵੀ ਹੋਂਦ ਵਾਲਾ ਤੇ ਸਦਾ ਵਾਸਤੇ ਅਟੱਲ ਹੈ। |
| ਕਰਤਾ | - ਉਹ ਸਭ ਕੁਝ ਬਨਾਉਣ ਵਾਲਾ ਹੈ। |
| ਪੁਰਖੁ | - ਉਹ ਸਭ ਕੁਝ ਬਣਾ ਕੇ ਉਸ ਵਿੱਚ ਇੱਕ ਰਸ ਵਿਆਪਕ ਹੈ। |
| ਨਿਰਭਉ | - ਉਸ ਨੂੰ ਕਿਸੇ ਦਾ ਡਰ ਨਹੀਂ। |
| ਨਿਰਵੈਰੁ | - ਉਸ ਦਾ ਕਿਸੇ ਨਾਲ ਵੈਰ ਨਹੀਂ। |
| ਅਕਾਲ ਮੂਰਤਿ | - ਉਹ ਕਾਲ ਰਹਿਤ ਹੈ, ਉਸ ਦੀ ਕੋਈ ਮੂਰਤ ਨਹੀਂ, ਉਹ ਸਮੇਂ ਦੇ ਪ੍ਰਭਾਵ ਤੋਂ ਮੁਕਤ ਹੈ। |
| ਅਜੂਨੀ | - ਉਹ ਜੂਨਾਂ ਵਿੱਚ ਨਹੀਂ ਆਉਂਦਾ, ਨਾ ਜੰਮਦਾ ਤੇ ਨਾ ਮਰਦਾ ਹੈ। |
| ਸੈਭੰ | - ਉਸ ਨੂੰ ਕਿਸੇ ਨੇ ਨਹੀਂ ਬਣਾਇਆ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। |
| ਗੁਰ ਪ੍ਰਸਾਦਿ | - ਅਜਿਹਾ ਅਕਾਲ ਪੁਰਖ ਗੁਰੂ ਦੀ ਕਿਰਪਾ ਦੁਆਰਾ ਮਿਲਦਾ ਹੈ। |



# ਨਿਤਨੇਮ



'ਸਿੱਖ ਰਹਿਤ ਮਰਯਾਦਾ' ਮੁਤਾਬਿਕ ਨਿਤਨੇਮ ਭਾਵ ਰੋਜ਼ਾਨਾ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਇਹ ਹਨ :

| | |
|---|---|
| ਅੰਮ੍ਰਿਤ ਵੇਲੇ | : ਜਪੁ, ਜਾਪੁ ਅਤੇ 10 ਸਵੱਯੇ (ਸ੍ਰਾਵਗ ਸੁਧ ਵਾਲੇ) |
| ਸ਼ਾਮ ਵੇਲੇ | : ਸੋ ਦਰੁ ਰਹਿਰਾਸ |
| ਰਾਤ ਨੂੰ ਸੌਣ ਵੇਲੇ | : ਸੋਹਿਲਾ |

ਨਿਤਨੇਮ ਸਿੱਖ ਦੀ ਜੀਵਨ-ਜਾਚ ਦਾ ਜ਼ਰੂਰੀ ਅੰਗ ਹੈ।

ਜੋ ਨਿਤਨੇਮ ਨਹੀਂ ਕਰਦੇ ਉਹ ਕਰਨ, ਜੋ ਕਰਦੇ ਹਨ ਉਹ ਵਿਚਾਰਨ ਅਤੇ ਜੋ ਵਿਚਾਰਦੇ ਹਨ ਉਹ ਆਪਣੇ ਜੀਵਨ ਵਿੱਚ ਇਸਨੂੰ ਵਸਾਉਣ।

# ਗੁਰ-ਮੰਤਰ

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।।**

(ਭਾਈ ਗੁਰਦਾਸ ਜੀ, ਵਾਰ 13 ਪਉੜੀ 2)

ਸਿੱਖ ਲਈ 'ਵਾਹਿਗੁਰੂ' ਗੁਰ ਮੰਤਰ ਹੈ। ਵਾਹਿਗੁਰੂ ਦੇ ਅੱਖਰੀ ਅਰਥ ਹਨ - ਵਾਹੁ - ਤੂੰ ਬੇਅੰਤ, ਗੁ- ਹਨੇਰਾ, ਰੂ - ਦੂਰ ਕਰਨਾ। ਭਾਵ ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ, ਤੂੰ ਬੇਅੰਤ ਹੈਂ।

ਪਰਮਾਤਮਾ ਦੇ ਇਲਾਹੀ ਰੰਗਣ ਵਿੱਚ ਰੰਗੇ ਜਾਣ ਲਈ ਵਾਹਿਗੁਰੂ ਗੁਰ ਮੰਤਰ ਹੀ ਸਭ ਤੋਂ ਸ੍ਰੇਸ਼ਟ ਹੈ ਕਿਉਂਕਿ ਈਸ਼ਵਰ ਦੇ ਸਾਰੇ ਗੁਣ ਇਸ ਵਿੱਚ ਸਮਾ ਜਾਂਦੇ ਹਨ।

ਵਾਹਿਗੁਰੂ

## ਸੰਗਤ

ਗੁਰਮੁਖ ਪਿਆਰਿਆਂ ਦੇ ਇਕੱਠ ਦਾ ਨਾਮ ਹੀ ਸੰਗਤ ਹੈ ਜਿੱਥੇ ਮਿਲ ਕੇ ਪ੍ਰਭੂ ਨਾਮ ਦੀ ਅਰਾਧਨਾ ਕੀਤੀ ਜਾਂਦੀ ਹੈ, ਇਸੇ ਕਰਕੇ ਗੁਰਬਾਣੀ "**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ**" ਦਾ ਨਿਰੂਪਣ ਕਰਦੀ ਹੈ।

ਜਿਨ੍ਹਾਂ ਦੇ ਤਨ-ਮਨ-ਧਨ, ਮਨ-ਬਚ-ਕਰਮ ਵਿੱਚ ਗੁਰੂ ਵੱਸਦਾ ਹੈ, ਉਹਨਾਂ ਦੇ ਮਿਲਾਪ ਨੂੰ 'ਸਤਿਸੰਗਤ' ਆਖਿਆ ਗਿਆ ਹੈ।

ਸਤਿਸੰਗਤ ਪ੍ਰਭੂ ਪਿਆਰਿਆਂ ਦਾ ਮਿਲਾਪ ਹੈ ਜਿੱਥੇ ਹਰੀ ਦੀ ਸਿਫਤ-ਸਲਾਹ ਕਰਦਿਆਂ ਉਸ ਵਿੱਚ ਲੀਨ ਹੋਣ ਦਾ ਉਪਦੇਸ਼ ਮਿਲਦਾ ਹੈ। ਜਿੱਥੇ ਇਕੋ ਅਕਾਲ ਪੁਰਖ ਦੀ ਹੀ ਉਸਤਤਿ ਹੁੰਦੀ ਹੋਵੇ ਅਤੇ ਪਰਮਾਤਮਾ ਦਾ ਹੀ ਨਾਮ ਲਿਆ ਜਾਂਦਾ ਹੋਵੇ ਉਸ ਨੂੰ ਹੀ ਸਤਿਸੰਗਤ ਕਹਿੰਦੇ ਹਨ।

ਸੰਗਤ ਗੁਰਦੁਆਰਿਆਂ ਅਤੇ ਹੋਰ ਅਸਥਾਨਾਂ ਉੱਤੇ ਹੁੰਦੀ ਹੈ, ਜਿੱਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਕਾਲ ਪੁਰਖ ਦੀ ਸਿਫਤ-ਸਲਾਹ, ਗੁਰਬਾਣੀ ਦਾ ਕੀਰਤਨ ਅਤੇ ਨਾਮ ਬਾਣੀ ਦਾ ਸਿਮਰਨ ਕੀਤਾ ਜਾਂਦਾ ਹੈ।

ਸੰਗਤ ਵਿੱਚ ਛੂਤ-ਛਾਤ, ਜਾਤ-ਪਾਤ, ਊਚ-ਨੀਚ ਦਾ ਭਰਮ ਜਾਂ ਵਿਤਕਰਾ ਨਹੀਂ ਹੁੰਦਾ।





## ਲੰਗਰ

ਸਿੱਖ ਧਰਮ ਵਿਚ ਸੰਗਤ ਦੇ ਨਾਲ-ਨਾਲ ਲੰਗਰ ਦਾ ਅਟੁੱਟ ਸਬੰਧ ਮੰਨਿਆ ਗਿਆ ਹੈ। ਬਗ਼ੈਰ ਕੁਝ ਖ਼ਰਚ ਕੀਤੇ ਪੇਟ ਦੀ ਪੂਰਤੀ ਵਾਸਤੇ ਮਿਲਣ ਵਾਲੇ ਅਨਾਜ ਨੂੰ ਲੰਗਰ ਕਿਹਾ ਗਿਆ ਹੈ। ਪ੍ਰਕਿਰਤੀ ਵਲੋਂ ਜੀਵਾਂ ਨੂੰ ਜੋ ਸ਼ੁੱਧ ਹਵਾ, ਸ਼ੁੱਧ ਪਾਣੀ ਅਤੇ ਸ਼ੁੱਧ ਅਨਾਜ ਦਿੱਤਾ ਜਾ ਰਿਹਾ ਹੈ ਉਸਨੂੰ ਵੀ ਲੰਗਰ ਕਿਹਾ ਜਾ ਸਕਦਾ ਹੈ।

ਗੁਰੂ ਨਾਨਕ ਸਾਹਿਬ ਨੇ ਸਾਧੂਆਂ ਲਈ ਵੀਹ ਰੁਪਿਆਂ ਦੀ ਰਸਦ ਦਾ ਲੰਗਰ ਲਾਇਆ ਅਤੇ ਲੰਗਰ ਦੀ ਇਹ ਬਖ਼ਸ਼ਿਸ਼ ਅੱਜ ਤਕ ਸੰਸਾਰ ਭਰ ਦੇ ਗੁਰਦੁਆਰਿਆਂ ਵਿੱਚ ਪ੍ਰਚਲਿਤ ਹੈ ਜਿੱਥੇ ਹਰੇਕ ਨੂੰ ਬਿਨਾ ਕਿਸੇ ਵਿਤਕਰੇ ਤੇ ਭੇਦ-ਭਾਵ ਦੇ ਇੱਕ ਪੰਗਤ ਵਿੱਚ ਬਿਠਾ ਕੇ ਲੰਗਰ ਛਕਾਇਆ ਜਾਂਦਾ ਹੈ। ਗੁਰੂ ਅਮਰਦਾਸ ਜੀ ਨੇ ਪੰਗਤ ਦੀ ਪਰੰਪਰਾ ਉੱਤੇ ਬਹੁਤ ਜ਼ੋਰ ਦਿੱਤਾ ਅਤੇ "**ਪਹਿਲੇ ਪੰਗਤ ਪਾਛੈ ਸੰਗਤ**" ਦਾ ਸੰਕਲਪ ਕਾਇਮ ਕੀਤਾ।

ਲੰਗਰ ਵਿੱਚ ਹਰ ਉਸ ਵਸਤੂ ਦੀ ਵਰਤੋਂ ਸੁਯੋਗ ਮੰਨੀ ਗਈ ਹੈ ਜੋ ਕਿ ਪੇਟ ਦੀ ਭੁੱਖ ਮਿਟਾਉਣ ਦੇ ਨਾਲ-ਨਾਲ ਵਿਵਾਦ-ਰਹਿਤ ਵੀ ਹੋਵੇ। ਲੰਗਰ ਦੀ ਪ੍ਰਥਾ ਸਿੱਖਾਂ ਵਿਚ ਸੇਵਾ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦਾ ਪ੍ਰਤੀਕ ਹੈ।





## ਸੇਵਾ-ਸਿਮਰਨ

ਸੇਵਾ ਅਤੇ ਸਿਮਰਨ ਸਿੱਖ ਧਰਮ ਦੇ ਦੋ ਮੂਲ ਸਿਧਾਂਤ ਹਨ, ਮੁੱਢਲੀਆਂ ਸ਼ਕਤੀਆਂ ਹਨ। ਸਿੱਖੀ ਗੁਣਾਂ ਦਾ ਸਮੁੱਚਾ ਖ਼ਜ਼ਾਨਾ ਇਹਨਾਂ ਵਿਚੋਂ ਜਨਮ ਲੈਂਦਾ ਹੈ ਅਤੇ ਇਹਨਾ ਦੇ ਦੁਆਲੇ ਹੀ ਕੇਂਦ੍ਰਿਤ ਰਹਿੰਦਾ ਹੈ।

ਸੇਵਾ ਤੋਂ ਭਾਵ ਹੈ ਖਿਦਮਤ ਭਾਵ ਟਹਿਲ। ਸੇਵਾ ਸਿੱਖੀ ਦੀ ਕਸੌਟੀ ਹੈ। ਇਸ ਨੂੰ ਨਮੂਨੇ ਮਾਤਰ ਸਿਖਾਉਣ ਲਈ ਗੁਰਦੁਆਰਿਆਂ ਵਿੱਚ ਹੀ ਪ੍ਰਬੰਧ ਕੀਤਾ ਗਿਆ ਹੈ।

ਸੇਵਾ ਦਾ ਮੁੱਢਲਾ ਗੁਣ ਨਿਮਰਤਾ ਹੈ, ਹਉਮੈ ਦਾ ਤਿਆਗ ਹੈ। ਤਨ, ਮਨ ਜਾਂ ਧਨ ਨਾਲ ਕਿਸੇ ਵੀ ਲੋੜਵੰਦ ਦੀ ਕੀਤੀ ਸੇਵਾ ਸਫ਼ਲ ਮੰਨੀ ਗਈ ਹੈ।

ਸਿਮਰਨ ਦੇ ਅੱਖਰੀ ਅਰਥ ਹਨ ਯਾਦ, ਚੇਤਾ ਤੇ ਚਿੰਤਨ। ਪਰਮਾਤਮਾ ਦੇ ਗੁਣਾਂ ਨੂੰ ਮਨ ਵਿੱਚ ਵਸਾ ਕੇ ਉਨ੍ਹਾਂ ਗੁਣਾਂ ਨੂੰ ਨਿਰੰਤਰ ਯਾਦ ਕਰਨਾ ਹੀ ਪਰਮਾਤਮਾ ਦਾ ਸਿਮਰਨ ਹੈ।

ਸਿਮਰਨ ਸਰਬ ਗੁਣ ਸੰਪੂਰਨ ਪ੍ਰਭੂ ਦੇ ਗੁਣਾਂ ਦੀ ਬਾਰੰਬਾਰ ਯਾਦ ਅਤੇ ਪ੍ਰਭੂ ਗੁਣਾਂ ਦਾ ਸੰਗ੍ਰਹਿ ਹੈ, ਜਿਹੜਾ ਮੁੱਖ ਨੂੰ ਨਾਲ ਸ਼ਾਮਿਲ ਕਰਕੇ ਜਾਂ ਇਕੱਲੇ ਚਿਤ ਨਾਲ ਵੀ ਕੀਤਾ ਜਾ ਸਕਦਾ ਹੈ।





ਸਿਮਰਨ ਰਾਹੀਂ ਹਿਰਦੇ ਦੇ ਬਰਤਨ ਵਿੱਚ ਸੰਗ੍ਰਹਿ ਕੀਤੇ ਪ੍ਰਭੂ ਗੁਣਾਂ ਦੀ, ਗੁਰੂ ਹੁਕਮ ਵਿੱਚ ਰਹਿ ਕੇ, ਸ਼ੁਭ ਕਰਮਾਂ ਰਾਹੀਂ ਲੋੜਵੰਦ ਅਤੇ ਦੁਖੀ ਲੋਕਾਈ ਦੇ ਭਲੇ ਲਈ ਵਰਤੋਂ ਕਰਨਾ ਹੀ ਅਸਲ ਵਿੱਚ ਸੇਵਾ ਹੈ।

ਨਿਰੰਕਾਰ ਦੇ ਸਰਗੁਨ ਸਰੂਪ ਦੀ ਭਗਤੀ ਦਾ ਨਾਮ 'ਸੇਵਾ' ਹੈ ਅਤੇ 'ਸਿਮਰਨ' ਉਸਦੇ ਨਿਰਗੁਨ ਸਰੂਪ ਦੀ ਉਪਾਸਨਾ ਹੈ।



## ਕੀਰਤਨ

* ਕੀਰਤਨ ਸਿੱਖ ਧਰਮ ਦੀ ਭਗਤੀ ਦਾ ਇੱਕ ਖ਼ਾਸ ਅੰਗ ਹੈ।
* ਕੀਰਤਨ ਗੁਰਬਾਣੀ ਨੂੰ ਰਾਗਾਂ ਵਿੱਚ ਉਚਾਰਨ ਕਰਨ ਨੂੰ ਕਹਿੰਦੇ ਹਨ।
* ਕੀਰਤਨ ਉਸ ਗਾਇਨ ਨੂੰ ਕਹਿੰਦੇ ਹਨ ਜਿਸ ਵਿੱਚ ਵਾਹਿਗੁਰੂ ਦੀ ਕੀਰਤੀ ਕੀਤੀ ਜਾਵੇ।
* ਗੁਰਬਾਣੀ ਅਤੇ ਰਾਗ ਨੂੰ ਸੁਰ ਤਾਲ ਜਾਂ ਕਿਸੇ ਸਿੱਧੀ ਧਾਰਨਾ ਵਿੱਚ ਗਾਉਣਾ ਤੇ ਨਿਰੰਕਾਰ ਦਾ ਜਸ ਕਰਨਾ ਕੀਰਤਨ ਹੈ।
* ਸੰਗਤ ਵਿੱਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ-ਸਰੂਪ ਰਚਨਾ ਭਾਈ ਗੁਰਦਾਸ ਜੀ ਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਹੋ ਸਕਦਾ ਹੈ।
* 'ਸਿੱਖ ਰਹਿਤ ਮਰਯਾਦਾ' ਅਨੁਸਾਰ ਸੰਗਤ ਵਿੱਚ ਕੀਰਤਨ ਕੇਵਲ ਸਿੱਖ ਹੀ ਕਰ ਸਕਦਾ ਹੈ।
* ਸਿੱਖ ਕੀਰਤਨ ਰਾਹੀਂ ਗੁਰ-ਉਪਦੇਸ਼ ਸੁਣ ਕੇ, ਜੀਵਨ ਦਾ ਆਧਾਰ ਬਣਾਵੇ, ਇਹੀ ਅਸਲ ਕੀਰਤਨ ਸ੍ਰਵਣ ਕਰਨਾ ਹੈ।







## ਖੰਡਾ

ਖੰਡਾ ਸਿੱਖ ਸ਼ਸਤਰਾਂ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਦੋ ਧਾਰੀ ਆਕਾਰ ਵਾਲਾ ਇਹ ਸ਼ਸਤਰ ਕ੍ਰਿਪਾਨ ਤੋਂ ਭਾਰਾ ਅਤੇ ਸ਼ਕਤੀ ਦਾ ਪ੍ਰਤੀਕ ਹੈ। ਨਿਸ਼ਾਨ ਸਾਹਿਬ ਦੇ ਉਪਰ ਇਸ ਦੀ ਵਰਤੋਂ ਕੀਤੀ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਸ ਦਾ ਮਹੱਤਵ ਹੋਰ ਵੀ ਵੱਧ ਗਿਆ ਜਦੋਂ ਖ਼ਾਲਸਾ ਪੰਥ ਦੀ ਸਿਰਜਣਾ ਮੌਕੇ ਅੰਮ੍ਰਿਤ ਤਿਆਰ ਕਰਨ ਲਈ ਉਹਨਾਂ ਇਸ ਦੀ ਵਰਤੋਂ ਕੀਤੀ, ਇਸੇ ਕਰਕੇ ਇਸਨੂੰ 'ਖੰਡੇ ਕੀ ਪਾਹੁਲ' ਵੀ ਕਿਹਾ ਜਾਂਦਾ ਹੈ। ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਦੀਪ ਸਿੰਘ ਜੀ ਦੁਆਰਾ ਕੀਤੀ ਭਾਰੇ ਖੰਡੇ ਦੀ ਵਰਤੋਂ ਸਿੱਖ ਇਤਿਹਾਸ ਵਿਚ ਪ੍ਰਸਿੱਧ ਹੈ। ਇਹ ਦੋ ਧਾਰੀ ਖੰਡਾ ਮੀਰੀ-ਪੀਰੀ ਦੇ ਇਕੱਠੇ ਹੋਣ ਦਾ ਬੋਧਕ ਹੈ।

ਅੱਜਕਲ ਆਮ ਪ੍ਰਚੱਲਤ ਖੰਡੇ ਵਿੱਚ ਇਸ ਦੋ ਧਾਰੀ ਖੰਡੇ ਤੋਂ ਇਲਾਵਾ ਮੀਰੀ-ਪੀਰੀ ਦੇ ਸਿਧਾਂਤ ਨੂੰ ਦਰਸਾਉਂਦੀਆਂ ਦੋ ਕਿਰਪਾਨਾਂ ਵੀ ਹੁੰਦੀਆਂ ਹਨ। ਇਹ ਤਿੰਨੋ ਇੱਕ 'ਚੱਕਰ' ਵਿੱਚ ਬੱਧੇ ਹੋਏ ਅਕਾਲ ਪੁਰਖ ਦੀ ਬੇਅੰਤਤਾ ਨੂੰ ਦਰਸਾਉਂਦੇ ਹਨ ਕਿ ਉਸ ਇਲਾਹੀ ਸ਼ਕਤੀ (ਪਰਮਾਤਮਾ) ਦਾ ਕੋਈ ਆਦਿ-ਅੰਤ ਨਹੀਂ ਹੈ।



## ਸ਼ਹੀਦ



ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ, ਜਿਨ੍ਹਾਂ 'ਤੇ ਮਾਣ ਕਰਕੇ ਅਗਲੀ ਪੀੜ੍ਹੀ ਵਿਚ ਜੋਸ਼ ਅਤੇ ਉਤਸ਼ਾਹ ਪੈਦਾ ਕੀਤਾ ਜਾਂਦਾ ਹੈ। ਜੋ ਵਿਅਕਤੀ ਪਰਮਾਤਮਾ ਦੀ ਰਜ਼ਾ ਵਿੱਚ ਰਹਿ ਕੇ ਸੱਚਾਈ ਦੇ ਮਾਰਗ 'ਤੇ ਚਲਦੇ ਹੋਏ ਆਪਣਾ ਜੀਵਨ ਅਰਪਣ ਕਰ ਦਿੰਦਾ ਹੈ, ਉਸਨੂੰ ਸ਼ਹੀਦ ਕਿਹਾ ਜਾਂਦਾ ਹੈ। ਸ਼ਹੀਦ ਉਹ ਹੈ ਜੋ ਸੱਚ (ਦੈਵੀ ਗੁਣ) ਨੂੰ ਉੱਚਾ ਰੱਖਣ ਦੀ ਖਾਤਰ ਆਪਣੀ ਜਾਨ ਕੁਰਬਾਨ ਕਰਦਾ ਹੈ। ਸ਼ਹੀਦ ਦੇ ਸਾਰੇ ਗੁਨਾਹ ਬਖ਼ਸ਼ ਦਿੱਤੇ ਜਾਂਦੇ ਹਨ। ਇਸ ਦੀ ਮਿਸਾਲ ਮੁਕਤਸਰ ਦੇ ਯੁੱਧ ਸਮੇਂ ਵੇਖਣ ਨੂੰ ਮਿਲਦੀ ਹੈ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਸਾਥ ਛੱਡ ਗਏ ਚਾਲ੍ਹੀ ਸਿੰਘਾਂ ਨੂੰ ਮੁੜ ਪਰਤਣ ਅਤੇ ਯੁੱਧ ਵਿੱਚ ਸ਼ਹੀਦ ਹੋਣ 'ਤੇ ਗਲ ਨਾਲ ਲਾਇਆ ਸੀ। ਇਹਨਾਂ ਚਾਲ੍ਹੀ ਸਿੰਘਾਂ ਨੂੰ 'ਮੁਕਤੇ' ਵੀ ਕਿਹਾ ਜਾਂਦਾ ਹੈ।

ਗੁਰੂ ਅਰਜਨ ਦੇਵ ਜੀ ਸਿੱਖ ਕੌਮ ਦੇ ਪਹਿਲੇ ਸ਼ਹੀਦ ਹਨ, ਉਹਨਾਂ ਦੀ ਸ਼ਹੀਦੀ ਨਾਲ ਸਿੱਖਾਂ ਵਿਚ ਸ਼ਹਾਦਤ ਦੀ ਪਰੰਪਰਾ ਆਰੰਭ ਹੋਈ। ਇਸ ਲਈ ਉਹਨਾਂ ਨੂੰ 'ਸ਼ਹੀਦਾਂ ਦੇ ਸਿਰਤਾਜ' ਕਿਹਾ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਸ਼ਹਾਦਤ ਦਾ ਜਾਮ ਪੀਤਾ ਅਤੇ 'ਹਿੰਦ ਦੀ ਚਾਦਰ' ਅਖਵਾਏ, ਇਹਨਾਂ ਦੇ ਨਾਲ ਹੀ ਤਿੰਨ ਸਿੰਘ ਹੋਰ ਸ਼ਹੀਦ ਹੋਏ। ਅੱਗੇ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਪਰਿਵਾਰ ਸ਼ਹੀਦ ਕਰ ਦਿੱਤਾ ਗਿਆ। ਗੁਰੂ ਕਾਲ ਉਪਰੰਤ ਜੰਗਾਂ, ਘੱਲੂ-ਘਾਰਿਆਂ ਵਿੱਚ ਅਤੇ ਸਿੱਖ ਸੁਧਾਰ ਲਹਿਰਾਂ ਵਿੱਚ ਬੇਅੰਤ ਸਿੱਖ ਸ਼ਹੀਦ ਹੋਏ। ਰੋਜ਼ਾਨਾ ਅਰਦਾਸ ਵਿੱਚ ਉਹਨਾਂ ਸ਼ਹੀਦ ਸਿੰਘਾਂ-ਸਿੰਘਣੀਆਂ ਨੂੰ ਯਾਦ ਕੀਤਾ ਜਾਂਦਾ ਹੈ।





## ਸਿਰੋਪਾ

ਸਿੱਖ ਧਰਮ ਵਿੱਚ ਸਿਰੋਪੇ ਨੂੰ ਮਾਣ-ਸਤਿਕਾਰ ਤੇ ਚੜ੍ਹਦੀ ਕਲਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ ਅਤੇ ਇਸਨੂੰ ਅਧਿਆਤਮਕ ਅਤੇ ਦੁਨਿਆਵੀ ਦੋਹਾਂ ਰੂਪਾਂ ਵਿੱਚ ਪੇਸ਼ ਕੀਤਾ ਗਿਆ ਹੈ। ਅਧਿਆਤਮਕ ਤੌਰ 'ਤੇ ਇਸਨੂੰ ਪਰਮਾਤਮਾ ਦੁਆਰਾ ਭਗਤ 'ਤੇ ਕੀਤੀ ਬਖ਼ਸ਼ਿਸ਼ ਦੇ ਰੂਪ ਵਿੱਚ ਦੇਖਿਆ ਜਾਂਦਾ ਹੈ ਅਤੇ ਦੁਨਿਆਵੀ ਤੌਰ 'ਤੇ ਸਿੱਖ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਤੇ ਸਤਿਕਾਰ ਦੇਣ ਲਈ ਇਸਦੀ ਵਰਤੋਂ ਕੀਤੀ ਜਾਂਦੀ ਹੈ। ਇਤਿਹਾਸਕ ਗੁਰਧਾਮਾਂ ਵਿੱਚ ਆਮ ਤੌਰ 'ਤੇ ਕੇਸਰੀ ਜਾਂ ਨੀਲੇ ਸਿਰੋਪੇ ਹੀ ਪ੍ਰਚਲਿਤ ਹਨ। ਸਿਰੋਪਾ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਦਿੱਤਾ ਜਾਂਦਾ ਹੈ।



## ਜੈਕਾਰਾ

ਜੈਕਾਰੇ ਤੋਂ ਭਾਵ ਹੈ - ਸੱਚ ਸਦਾ ਅਟੱਲ ਹੈ। ਜੈਕਾਰਾ ਇਹ ਹੈ :

ਬੋਲੇ ਸੋ ਨਿਹਾਲ।।
ਸਤਿ ਸ੍ਰੀ ਅਕਾਲ।।

'ਸਤਿ ਸ੍ਰੀ ਅਕਾਲ' ਤੋਂ ਭਾਵ ਹੈ ਸਦਾ ਸੱਚ (ਸਤਿ), ਸਰਬ-ਸ੍ਰੇਸਟ (ਸ੍ਰੀ), ਅਬਿਨਾਸੀ (ਅਕਾਲ)। ਜੋ ਸਿੱਖ 'ਸਤਿ ਸ੍ਰੀ ਅਕਾਲ' ਨੂੰ ਪ੍ਰੇਮ ਅਤੇ ਉਤਸ਼ਾਹ ਨਾਲ ਬੋਲੇਗਾ, ਉਹ ਨਿਹਾਲ ਹੋਵੇਗਾ ਅਤੇ ਪ੍ਰਭੂ ਦੀ ਬਖਸ਼ਿਸ਼ ਪ੍ਰਾਪਤ ਕਰੇਗਾ।

ਇਹ ਜੈਕਾਰਾ ਅਰਦਾਸ ਤੋਂ ਬਾਅਦ ਦੀਵਾਨ ਵਿੱਚ ਬੁਲਾਇਆ ਜਾਂਦਾ ਹੈ। ਜੰਗਾਂ-ਯੁੱਧਾਂ ਅਤੇ ਉਸਾਰੂ ਕਾਰਜਾਂ ਸਮੇਂ ਸਿੱਖ ਸਿਪਾਹੀਆਂ ਅਤੇ ਜੁਝਾਰੂਆਂ ਵਿੱਚ ਜੋਸ਼ ਅਤੇ ਉਤਸ਼ਾਹ ਪੈਦਾ ਕਰਨ ਲਈ ਇਸ ਜੈਕਾਰੇ ਦੀ ਆਮ ਵਰਤੋਂ ਕੀਤੀ ਜਾਂਦੀ ਹੈ।

ਇਹ ਜੈਕਾਰਾ ਸਿੱਖਾਂ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ।

## ਫ਼ਤਹਿ

ਜਦੋਂ ਸਿੱਖ ਆਪਸ ਵਿੱਚ ਮਿਲਦੇ ਹਨ ਤਾਂ ਫ਼ਤਹਿ ਬੁਲਾਉਂਦੇ ਹਨ। ਫ਼ਤਹਿ ਇਹ ਹੈ :

ਵਾਹਿਗੁਰੂ ਜੀ ਕਾ ਖ਼ਾਲਸਾ।।
ਵਾਹਿਗੁਰੂ ਜੀ ਕੀ ਫ਼ਤਹਿ।।



ਸਿੱਖ ਵਾਸਤੇ ਆਪਸ ਵਿੱਚ ਮਿਲਣ ਸਮੇਂ ਫ਼ਤਹਿ ਬੁਲਾਉਣੀ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਇਸ ਲਈ ਇੱਕ ਸਿੱਖ ਨੂੰ ਦੂਜੇ ਸਿੱਖ ਨਾਲ ਆਪਸ ਵਿੱਚ ਮਿਲਦੇ ਸਮੇਂ ਫ਼ਤਹਿ ਬੁਲਾਉਣੀ ਚਾਹੀਦੀ ਹੈ।

ਫ਼ਤਹਿ ਨਿਮਰਤਾ ਅਤੇ ਭਾਈਚਾਰਕ ਸਾਂਝ ਨੂੰ ਮਜ਼ਬੂਤ ਕਰਨ ਦਾ ਪ੍ਰਤੀਕ ਹੈ।



## ਨਿਹੰਗ



ਨਿਹੰਗ ਦਾ ਭਾਵ ਹੈ ਨਿਧੜਕ, ਨਿਡਰ, ਬੇਪ੍ਰਵਾਹ। ਇਹਨਾਂ ਅਰਥਾਂ ਵਿੱਚ ਇਸ ਸ਼ਬਦ ਦੀ ਵਰਤੋਂ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ "**ਨਿਰਭਉ ਹੋਇਓ ਭਇਆ ਨਿਹੰਗਾ**"। ਗੁਰੂ ਗੋਬਿੰਦ ਸਿੰਘ ਜੀ ਦੀਆਂ ਲਾਡਲੀਆਂ ਫ਼ੌਜਾਂ ਨੂੰ ਨਿਹੰਗ ਸਿੰਘ ਕਿਹਾ ਜਾਂਦਾ ਹੈ ਜੋ ਕਿ ਮਾਇਆ ਅਤੇ ਮੌਤ ਦੇ ਭੈਅ ਤੋਂ ਮੁਕਤ ਹੁੰਦੇ ਹਨ। ਗੁਰੂ ਜੀ ਦਾ ਬਖ਼ਸ਼ਿਆ ਬਾਣਾ ਅਤੇ ਸ਼ਸਤਰ ਸਜਾ ਕੇ ਹਮੇਸ਼ਾ ਤਿਆਰ-ਬਰ-ਤਿਆਰ ਰਹਿਣਾ ਇਹਨਾਂ ਦੀ ਪਛਾਣ ਹੈ। ਸਮਾਜ ਵਿੱਚ ਨਿਰਭਉ ਹੋ ਕੇ ਵਿਚਰਨਾ ਅਤੇ ਯੁੱਧ ਦੇ ਮੈਦਾਨ ਵਿੱਚ ਫ਼ਤਹਿ ਪ੍ਰਾਪਤ ਕਰਨ ਜਾਂ ਸ਼ਹੀਦ ਹੋ ਜਾਣ ਤਕ ਲੜਨਾ, ਇਹਨਾਂ ਦੀ ਪ੍ਰਮੁੱਖ ਵਿਸ਼ੇਸ਼ਤਾ ਹੈ। ਅਠਾਰਵੀਂ ਸਦੀ ਤੋਂ ਲੈ ਕੇ ਉਨ੍ਹੀਵੀਂ ਸਦੀ ਵਿੱਚ ਮਹਾਰਾਜਾ ਰਣਜੀਤ ਸਿੰਘ ਤਕ ਇਹਨਾਂ ਦਾ ਉਕਤ ਸਰੂਪ ਵੇਖਣ ਨੂੰ ਮਿਲਦਾ ਹੈ ਜਿਸ 'ਤੇ ਅੱਜ ਵੀ ਦਨੀਆਂ ਭਰ ਦੇ ਸਿੱਖ ਮਾਣ ਮਹਿਸੂਸ ਕਰਦੇ ਹਨ। ਬੁੱਢਾ ਦਲ ਅਤੇ ਤਰੁਣਾ ਦਲ ਇਹਨਾਂ ਦੇ ਦੋ ਭਾਗ ਹਨ।

## ਨਗਾਰਾ



ਨਗਾਰਾ ਯੁੱਧ ਦਾ ਸਾਜ਼ ਮੰਨਿਆ ਜਾਂਦਾ ਹੈ। ਲੜਾਈ ਦੇ ਮੈਦਾਨ ਵਿੱਚ ਇਸ ਦੀ ਵਰਤੋਂ ਯੁੱਧ ਆਰੰਭ ਕਰਨ ਲਈ ਕੀਤੀ ਜਾਂਦੀ ਹੈ। ਪੁਰਾਤਨ ਮੇਲਿਆਂ ਵਿੱਚ ਵੀ ਇਸ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਇੱਕ ਨਗਾਰਾ ਤਿਆਰ ਕਰਵਾਇਆ ਗਿਆ ਜਿਸ ਨੂੰ 'ਰਣਜੀਤ ਨਗਾਰਾ' ਕਿਹਾ ਜਾਂਦਾ ਹੈ ਅਤੇ ਇਸ ਦੀ ਵਰਤੋਂ ਯੁੱਧ ਲਈ ਕੀਤੀ ਗਈ।



ਨਿਹੰਗ ਸਿੰਘਾਂ ਦੇ ਇਕ ਥਾਂ ਤੋਂ ਦੂਜੀ ਥਾਂ ਜਾਣ ਸਮੇਂ ਵਹੀਰ ਦੇ ਅੱਗੇ-ਅੱਗੇ ਨਗਾਰਾ ਵਜਾਇਆ ਜਾਂਦਾ ਹੈ ਤਾਂ ਕਿ ਗੁਰੂ ਦੀਆਂ ਲਾਡਲੀਆਂ ਫ਼ੌਜਾਂ ਦੇ ਆਗਮਨ ਬਾਰੇ ਸੂਚਿਤ ਕੀਤਾ ਜਾ ਸਕੇ। ਗੁਰਦੁਆਰਿਆਂ ਵਿੱਚ ਕਿਸੇ ਖ਼ਾਸ ਮੌਕੇ ਜਾਂ ਅਰਦਾਸ ਵੇਲੇ ਨਗਾਰੇ ਦੀ ਵਰਤੋਂ ਕੀਤੀ ਜਾਂਦੀ ਹੈ।

## ਗਤਕਾ

ਗਤਕਾ ਖ਼ਾਲਸੇ ਦੀ ਇਕ ਮਹਤੱਵਪੂਰਨ ਖੇਡ ਹੈ ਜੋ ਕਿ ਸਰੀਰਕ ਤੰਦਰੁਸਤੀ ਅਤੇ ਤਾਕਤ ਹਾਸਲ ਕਰਨ ਦੇ ਨਾਲ-ਨਾਲ ਯੁੱਧ ਕਲਾ ਵਿੱਚ ਨਿਪੁੰਨਤਾ ਪ੍ਰਦਾਨ ਕਰਦੀ ਹੈ। ਇਸ ਖੇਡ ਵਿੱਚ ਇੱਕ ਲੰਮੀ ਲੱਠ ਦਾ ਪ੍ਰਯੋਗ ਹੁੰਦਾ ਹੈ ਅਤੇ ਇਸਦੇ ਨਾਲ ਲੋਹੇ ਜਾਂ ਲੱਕੜ ਦੀ ਇਕ ਢਾਲ ਹੁੰਦੀ ਹੈ। ਇਹ ਖੇਡ ਦੋ ਵਿਅਕਤੀਆਂ ਵਿਚਕਾਰ ਖੇਡੀ ਜਾਂਦੀ ਹੈ। ਲੱਠ ਨਾਲ ਹਮਲਾ ਕੀਤਾ ਜਾਂਦਾ ਹੈ ਅਤੇ ਢਾਲ ਨਾਲ ਹਮਲੇ ਨੂੰ ਰੋਕਿਆ ਜਾਂਦਾ ਹੈ। ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਨੂੰ ਯੁੱਧ ਕਲਾ ਵਿੱਚ ਨਿਪੁੰਨ ਕਰਨ ਲਈ ਅਕਾਲ ਤਖ਼ਤ ਦੇ ਸਾਹਮਣੇ ਗਤਕੇਬਾਜ਼ੀ ਅਤੇ ਮੱਲ-ਅਖਾੜੇ ਕਾਇਮ ਕਰਵਾਏ। ਇਸ ਨਾਲ ਸਿੱਖਾਂ ਵਿੱਚ ਯੁੱਧ ਲਈ ਆਤਮ ਵਿਸ਼ਵਾਸ, ਫ਼ੁਰਤੀਲਾਪਨ ਅਤੇ ਜੋਸ਼ ਪੈਦਾ ਹੋਇਆ। ਗਤਕੇ ਦੀ ਇਸ ਖੇਡ ਨੂੰ ਸਿੱਖ ਕ੍ਰਿਪਾਨ ਨਾਲ ਵੀ ਖੇਡਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਯੁੱਧ ਕਲਾ ਵਿੱਚ ਪ੍ਰਬੀਨਤਾ ਹਾਸਲ ਕਰਨ ਲਈ ਇਹ ਖੇਡ ਸਿੱਖ ਜੀਵਨ-ਜਾਚ ਦਾ ਮਹਤੱਵਪੂਰਨ ਅੰਗ ਬਣ ਗਈ। ਗੁਰੂ ਸਾਹਿਬਾਨ ਦੇ ਸਮੇਂ ਆਰੰਭ ਹੋਈ ਇਹ ਖੇਡ ਕਾਫ਼ੀ ਸਮੇਂ ਤਕ ਹਰਮਨ ਪਿਆਰੀ ਰਹੀ। ਅਜੋਕੇ ਸਮੇਂ ਵਿੱਚ ਇਹ ਖੇਡ ਨਗਰ ਕੀਰਤਨਾਂ ਅਤੇ ਹੋਰ ਸਿੱਖ ਦਿਹਾੜਿਆਂ ਸਮੇਂ ਵੇਖੀ ਜਾ ਸਕਦੀ ਹੈ।



# ਮੀਰੀ-ਪੀਰੀ

ਸਿੱਖ ਪਰੰਪਰਾ ਵਿਚ ਮੀਰੀ-ਪੀਰੀ ਸ਼ਬਦਾਂ ਦਾ ਸਬੰਧ ਰਾਜਨੀਤਕ ਅਤੇ ਅਧਿਆਤਮਕ ਵਿਚਾਰਧਾਰਾ ਨਾਲ ਜੋੜ ਕੇ ਵੇਖਿਆ ਜਾਂਦਾ ਹੈ। ਭਾਵੇਂ ਕਿ ਇਸ ਵਿਚਾਰਧਾਰਾ ਦੇ ਸੰਕੇਤ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਵੇਖਣ ਨੂੰ ਮਿਲ ਜਾਂਦੇ ਹਨ ਪਰ ਸੰਸਥਾਤਮਕ ਤੌਰ 'ਤੇ ਇਹਨਾਂ ਦਾ ਸਬੰਧ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਵੇਖਣ ਨੂੰ ਮਿਲਦਾ ਹੈ ਜਿਨ੍ਹਾਂ ਨੇ ਗੁਰਗੱਦੀ 'ਤੇ ਬੈਠਣ ਸਮੇਂ ਮੀਰੀ-ਪੀਰੀ ਦੀਆਂ ਲਖਾਇਕ ਦੋ ਕ੍ਰਿਪਾਨਾਂ ਧਾਰਨ ਕੀਤੀਆਂ ਅਤੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ ਸਿੱਖਾਂ ਦੇ ਮਨਾਂ ਵਿੱਚ ਰਾਜਸੀ ਸਰੋਕਾਰਾਂ ਪ੍ਰਤੀ ਚੇਤਨਾ ਪੈਦਾ ਕੀਤੀ, ਜਿਸ ਕਰਕੇ ਗੁਰੂ ਸਾਹਿਬ ਨੂੰ 'ਸੱਚਾ ਪਾਤਸ਼ਾਹ' ਅਤੇ 'ਮੀਰੀ ਪੀਰੀ ਦਾ ਮਾਲਿਕ' ਕਿਹਾ ਜਾਣ ਲੱਗਿਆ।

**ਦੋ ਤਲਵਾਰੀਂ ਬੱਧੀਆਂ ਇਕ ਮੀਰੀ ਦੀ ਇਕ ਪੀਰੀ ਦੀ।**
**ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।**

ਸ੍ਰੀ ਹਰਿਮੰਦਰ ਸਾਹਿਬ ਅਤੇ ਅਕਾਲ ਤਖ਼ਤ ਸੰਯੁਕਤ ਰੂਪ ਵਿੱਚ ਮੀਰੀ ਪੀਰੀ ਦੇ ਇਸ ਸਿਧਾਂਤ ਦੀ ਪ੍ਰੋੜ੍ਹਤਾ ਕਰਦੇ ਹਨ। ਮੀਰੀ-ਪੀਰੀ ਦਾ ਇਹ ਸੰਯੁਕਤ ਰੂਪ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸੇ ਦੀ ਸਿਰਜਣਾ ਸਮੇਂ ਸੰਤ-ਸਿਪਾਹੀ ਦੇ ਰੂਪ ਵਿੱਚ ਪ੍ਰਗਟ ਹੋਇਆ ਅਤੇ ਅਖ਼ੀਰ ਗੁਰੂ ਗ੍ਰੰਥ ਤੇ ਗੁਰੂ ਪੰਥ ਵਿੱਚ ਪ੍ਰਵਿਰਤ ਹੋ ਗਿਆ। ਗੁਰੂ ਗ੍ਰੰਥ ਸਾਹਿਬ ਸਿੱਖਾਂ ਦੀ ਅਧਿਆਤਮਕ ਸ਼ਕਤੀ ਦਾ ਸੋਮਾ ਅਤੇ ਖ਼ਾਲਸਾ ਪੰਥ ਦੁਨਿਆਵੀ ਪ੍ਰਭੁਤਾ ਦਾ ਪ੍ਰਤੀਕ ਹੈ।







# ਢਾਡੀ

'ਢੱਡ' ਡਮਰੂ ਦੀ ਸ਼ਕਲ ਦਾ ਇੱਕ ਪੁਰਾਤਨ ਸਾਜ਼ ਹੈ ਜੋ ਕਿ ਹੱਥਾਂ ਦੀਆਂ ਉਂਗਲਾਂ ਨਾਲ ਵਜਾਇਆ ਜਾਂਦਾ ਹੈ। ਜਿਹੜਾ ਇਸ ਸਾਜ਼ ਨੂੰ ਵਜਾਉਂਦਾ ਹੈ, ਉਸਨੂੰ 'ਢਾਡੀ' ਕਹਿੰਦੇ ਹਨ। ਢਾਡੀ ਯੋਧਿਆਂ ਅਤੇ ਲੋਕ ਨਾਇਕਾਂ ਦੀਆਂ ਬੀਰ ਰਸੀ ਵਾਰਾਂ ਦਾ ਗਾਇਨ ਕਰਕੇ ਆਮ ਲੋਕਾਂ ਵਿੱਚ ਜੋਸ਼ ਅਤੇ ਉਤਸ਼ਾਹ ਪੈਦਾ ਕਰਦੇ ਹਨ। ਇਹਨਾਂ ਨੂੰ ਰਾਜਿਆਂ ਅਤੇ ਰਜਵਾੜਿਆਂ ਦੀ ਸਰਪ੍ਰਸਤੀ ਹਾਸਲ ਹੁੰਦੀ ਸੀ। ਆਪਣੇ ਮਾਲਕ ਦੀ ਕ੍ਰਿਪਾ ਦ੍ਰਿਸ਼ਟੀ ਬਣਾਈ ਰੱਖਣ ਹਿਤ ਇਹ ਢਾਡੀ ਉਹਨਾਂ ਦੇ ਪਰਿਵਾਰਕ ਸੂਰਮਿਆਂ ਦੀਆਂ ਵਾਰਾਂ ਗਾਉਂਦੇ ਸਨ।

ਗੁਰੂ ਸਾਹਿਬਾਨ ਨੇ ਅਕਾਲ ਪੁਰਖ ਨੂੰ ਸਭ ਦਾ ਮਾਲਕ ਮੰਨ ਕੇ ਉਸ ਦਾ ਜਸ ਗਾਉਣ ਦਾ ਆਦੇਸ਼ ਦਿੱਤਾ। ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ ਪਰਮਾਤਮਾ ਦਾ ਢਾਡੀ ਕਹਿੰਦੇ ਹਨ ਅਤੇ ਪ੍ਰਭੂ-ਮੁਖੀ ਵਾਰਾਂ ਦੀ ਰਚਨਾ ਕਰਕੇ ਲੋਕ-ਸਮੂਹ ਨੂੰ ਉਸ ਵੱਲ ਕੇਂਦਰਿਤ ਕਰਦੇ ਹਨ।

ਸਿੱਖ ਪਰੰਪਰਾ ਵਿੱਚ ਢਾਡੀਆਂ ਨੂੰ ਸਨਮਾਨਯੋਗ ਸਥਾਨ ਹਾਸਲ ਹੈ। ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਦੇ ਮਨਾਂ ਵਿੱਚ ਧਰਮ ਯੁੱਧ ਹਿਤ ਜੋਸ਼ ਅਤੇ ਉਤਸ਼ਾਹ ਪੈਦਾ ਕਰਨ ਲਈ ਅਕਾਲ ਤਖ਼ਤ ਦੇ ਸਾਹਮਣੇ ਢਾਡੀਆਂ ਨੂੰ ਵਾਰਾਂ ਗਾਉਣ ਦਾ ਆਦੇਸ਼ ਕੀਤਾ। ਅਬਦੁੱਲਾ ਤੇ ਨੱਥਾ ਗੁਰੂ ਜੀ ਦੇ ਪ੍ਰਮੁੱਖ ਢਾਡੀ ਸਨ ਜਿਨ੍ਹਾਂ ਦੇ ਨਾਮ ਇਤਿਹਾਸ ਵਿੱਚ ਪ੍ਰਸਿੱਧ ਹਨ। ਅਜੋਕੇ ਸਮਿਆਂ ਵਿੱਚ ਗੁਰਪੁਰਬਾਂ ਅਤੇ ਹੋਰ ਇਤਿਹਾਸਕ ਦਿਹਾੜਿਆਂ 'ਤੇ ਢਾਡੀ ਗੁਰੂ ਜਸ ਗਾਉਂਦੇ ਵੇਖੇ ਜਾ ਸਕਦੇ ਹਨ।



# ਨਾਮ ਜਪਣਾ, ਕਿਰਤ ਕਰਨੀ, ਵੰਡ ਛੱਕਣਾ

ਇਸ ਤੋਂ ਭਾਵ ਹੈ ਨਿਰੰਤਰ ਪ੍ਰਭੂ ਨੂੰ ਯਾਦ ਕਰਨਾ, ਨੇਕ ਕਮਾਈ ਕਰਨੀ ਅਤੇ ਜੋ ਕੁਝ ਇਕੱਤਰ ਕੀਤਾ ਹੈ, ਉਸਨੂੰ ਦੂਜਿਆਂ ਨਾਲ ਵੰਡ ਕੇ ਛੱਕਣ ਲਈ ਤੱਤਪਰ ਰਹਿਣਾ। ਇਨ੍ਹਾਂ ਨੂੰ ਸਿੱਖ ਸਦਾਚਾਰ ਤੇ ਜੀਵਨ-ਜਾਚ ਦੇ ਤਿੰਨ ਸੁਨਿਹਰੇ ਸਿਧਾਂਤ ਵੀ ਕਿਹਾ ਜਾਂਦਾ ਹੈ। ਸਿੱਖ ਲਈ ਇੱਕ ਆਦਰਸ਼ਕ ਜੀਵਨ ਗ੍ਰਿਹਸਤੀ ਦਾ ਹੈ, ਜੋ ਕਿ, ਪ੍ਰਭੂ ਦੇ ਨਾਮ ਅਤੇ ਨਿਰਮਲ ਭਉ ਨੂੰ ਆਪਣੇ ਮਨ ਵਿੱਚ ਵਸਾ ਕੇ, ਆਪਣਾ ਜੀਵਨ ਨੇਕ ਕਮਾਈ ਕਰਕੇ ਬਤੀਤ ਕਰਦਾ ਹੈ ਅਤੇ ਆਪਣੀ ਕੀਤੀ ਕਮਾਈ ਨੂੰ ਲੋੜਵੰਦਾਂ ਨਾਲ ਵੰਡਦਾ ਹੈ। ਸਿੱਖ ਧਰਮ ਵਿੱਚ ਜੋਗ ਮਤ ਜਾਂ ਘਰ-ਬਾਰ ਤਿਆਗਣ ਨੂੰ ਪ੍ਰਵਾਨ ਨਹੀਂ ਕੀਤਾ ਜਾਂਦਾ।

## ਨਾਮ ਜਪਣਾ

ਇਸ ਤੋਂ ਭਾਵ ਹੈ ਪ੍ਰਭੂ ਦੇ ਨਾਮ ਨੂੰ ਨਿਰੰਤਰ ਜਪਣਾ ਅਤੇ ਉਸਦੀ ਯਾਦ ਨੂੰ ਹਮੇਸ਼ਾ ਮਨ ਵਿੱਚ ਰਖਣਾ। ਬਾਣੀ ਵਿੱਚ ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ, "ਨਾਮੁ ਜਪਤ ਸਰਬ ਸੁਖੁ ਪਾਈਐ।। ਸਭੁ ਭਉ ਬਿਨਸੈ ਹਰਿ ਹਰਿ ਧਿਆਈਐ।।" ਇਹ ਪਰਮਾਤਮਾ ਦੀ ਨਦਰ ਉੱਤੇ ਨਿਰਭਰ ਕਰਦੀ ਇੱਕ ਇਲਾਹੀ ਬਖ਼ਸ਼ਿਸ਼ ਹੈ।



## ਕਿਰਤ ਕਰਨੀ



ਕਿਰਤ ਕਰਨੀ ਜਾਂ ਜੀਵਨ ਨਿਰਬਾਹ ਲਈ ਕਾਰ-ਵਿਹਾਰ ਕਰਨਾ, ਇੱਕ ਆਮ ਗ੍ਰਿਹਸਤ ਜੀਵਨ ਦੀ ਮਹੱਤਤਾ ਨੂੰ ਦਰਸਾਉਣ ਦੇ ਨਾਲ-ਨਾਲ ਇਸਦਾ ਇੱਕ ਸਦਾਚਾਰਕ ਮੁੱਲ ਵੀ ਹੈ। ਕਿਰਤ ਤੋਂ ਭਾਵ ਹੈ ਹੱਥਾਂ ਨਾਲ ਮਿਹਨਤ, ਦਸਾਂ ਨੂੰਹਾਂ ਦੀ ਕਮਾਈ ਜਾਂ ਈਮਾਨਦਾਰੀ ਨਾਲ ਕੰਮ ਕਰਨਾ। ਇਹ ਨੇਕੀ ਤੇ ਈਮਾਨਦਾਰੀ ਉੱਤੇ ਅਧਾਰਿਤ ਹੈ ਅਤੇ ਦੂਜਿਆਂ ਦਾ ਸ਼ੋਸ਼ਣ ਕਰਨ ਤੋਂ ਰੋਕਦਾ ਹੈ।



## ਵੰਡ ਛੱਕਣਾ

ਵੰਡ ਛੱਕਣ ਤੋਂ ਭਾਵ ਹੈ ਜੋ ਕਮਾਈ ਕੀਤੀ ਹੈ, ਉਸਨੂੰ ਦੂਜਿਆਂ ਨਾਲ ਵੰਡ ਕੇ ਖਾਣਾ। ਇਹ ਗੁਰੂ ਕੇ ਲੰਗਰ ਤੇ ਦਸਵੰਧ ਵਰਗੀਆਂ ਸਿੱਖ ਸੰਸਥਾਵਾਂ ਦਾ ਆਧਾਰ ਹੈ।



ਸਿੱਖ ਧਰਮ ਅਨੁਸਾਰ, ਸਿਮਰਨ, ਕਾਰ-ਵਿਹਾਰ ਅਤੇ ਸਮਾਜਿਕ ਜ਼ਿੰਮੇਵਾਰੀ ਦੇ ਇਨ੍ਹਾਂ ਤਿੰਨ ਸਿਧਾਂਤਾਂ ਵਿੱਚ ਬੱਝਿਆ ਜੀਵਨ, ਵਿਅਕਤੀ ਦੀ ਆਪਣੀ ਸਮਰੱਥਾ ਤੇ ਯੋਗਤਾ ਨੂੰ ਸਹੀ ਤਰ੍ਹਾਂ ਪਛਾਣਨ ਅਤੇ ਸਮਾਜ ਦੀ ਨਿਰੰਤਰਤਾ ਤੇ ਭਲਾਈ ਲਈ ਯੋਗਦਾਨ ਪਾਉਣ ਲਈ ਇਕ ਸਾਧਨ ਹੈ।

## ਕੜਾਹ ਪ੍ਰਸਾਦਿ

ਸਿੱਖ ਪਰੰਪਰਾ ਵਿੱਚ ਇਸ ਦਾ ਮਹਤੱਵਪੂਰਨ ਸਥਾਨ ਹੈ। ਅਕਾਲ ਪੁਰਖ ਨੂੰ ਅਰਪਣ ਕਰਕੇ ਇਹ ਸੰਗਤ ਵਿੱਚ ਵਰਤਾਇਆ ਜਾਂਦਾ ਹੈ। ਗੁਰਦੁਆਰਿਆਂ ਵਿਚ ਰੋਜ਼ਾਨਾ ਅਤੇ ਘਰਾਂ ਵਿੱਚ ਗੁਰਪੁਰਬਾਂ ਜਾਂ ਕਿਸੇ ਵਿਸ਼ੇਸ਼ ਦਿਨ ਕੜਾਹ ਪ੍ਰਸ਼ਾਦਿ ਤਿਆਰ ਕਰਨ ਦੀ ਪਰੰਪਰਾ ਹੈ। ਸ਼ਰਧਾਲੂਆਂ ਦੁਆਰਾ ਘਰਾਂ ਵਿੱਚ ਕੜਾਹ ਪ੍ਰਸਾਦਿ ਤਿਆਰ ਕਰਕੇ ਗੁਰਦੁਆਰਿਆਂ ਵਿਖੇ ਭੇਟ ਕੀਤਾ ਜਾਂਦਾ ਰਿਹਾ ਹੈ। ਗੁਰੂ ਅੱਗੇ ਭੇਟ ਕੀਤੇ ਕੜਾਹ ਪ੍ਰਸਾਦਿ ਨੂੰ ਗੁਰੂ ਦੀ ਬਖ਼ਸ਼ਿਸ਼ ਸਮਝਿਆ ਜਾਂਦਾ ਹੈ ਅਤੇ ਸੰਗਤ ਵਿੱਚ ਵਰਤਾਏ ਜਾਣ ਸਮੇਂ ਕੋਈ ਵੀ ਸਿੱਖ ਜਾਂ ਗ਼ੈਰ-ਸਿੱਖ ਇਸ ਨੂੰ ਲੈਣ ਤੋਂ ਇਨਕਾਰ ਨਹੀਂ ਕਰਦਾ, ਹਰ ਉਮਰ ਦਾ ਵਿਅਕਤੀ ਆਰਾਮ ਨਾਲ ਇਸ ਦਾ ਸੇਵਨ ਕਰ ਸਕਦਾ ਹੈ। ਕੜਾਹ ਪ੍ਰਸ਼ਾਦਿ ਤਿਆਰ ਕਰਨ ਲਈ, ਆਟਾ, ਅਗਨੀ, ਪਾਣੀ, ਖੰਡ ਅਤੇ ਘਿਉ - ਪੰਜ ਵਸਤਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ ਅਤੇ ਇਸਨੂੰ ਤਿਆਰ ਕਰਨ ਦੀ ਵਿਧੀ 'ਸਿੱਖ ਰਹਿਤ ਮਰਯਾਦਾ' ਵਿੱਚ ਦਿੱਤੀ ਗਈ ਹੈ। ਕੜਾਹ ਪ੍ਰਸ਼ਾਦਿ ਜੋ ਵਿਧੀ ਅਨੁਸਾਰ ਤਿਆਰ ਕਰਕੇ ਜਾਂ ਕਰਾ ਕੇ ਲਿਆਂਦਾ ਜਾਵੇ, ਸੰਗਤ ਵਿੱਚ ਪ੍ਰਵਾਨ ਹੁੰਦਾ ਹੈ। ਨਾਲ ਹੀ ਕੜਾਹ ਪ੍ਰਸ਼ਾਦਿ ਵਰਤਾਉਣ ਵੇਲੇ ਸੰਗਤ ਵਿੱਚ ਬੈਠੇ ਕਿਸੇ ਮਨੁੱਖ ਤੋਂ ਜਾਤ-ਪਾਤ, ਛੂਤ-ਛਾਤ ਦਾ ਖ਼ਿਆਲ ਕਰਕੇ ਗ਼ਿਲਾਨੀ ਨਹੀਂ ਕਰਨੀ ਚਾਹੀਦੀ।



## ਦਸਵੰਧ

ਕਮਾਈ ਵਿਚੋਂ ਦਸਵਾਂ ਹਿੱਸਾ ਧਰਮ ਅਰਥ (ਗ਼ਰੀਬ ਦਾ ਮੂੰਹ, ਗੁਰੂ ਦੀ ਗੋਲਕ) ਦੇਣਾ ਸਿੱਖ ਧਰਮ ਵਿੱਚ ਵਿਧਾਨ ਹੈ। ਇਸ ਨਾਲ ਮਨੁੱਖ ਮਾਤਰ ਦੀ ਸੇਵਾ ਅਤੇ ਭਾਈਚਾਰੇ ਦੀ ਭਾਵਨਾ ਪੈਦਾ ਹੁੰਦੀ ਹੈ। 'ਦਸਵੰਧ' ਦੀ ਇਸ ਪ੍ਰਥਾ ਦਾ ਆਰੰਭ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਵੱਲੋਂ ਕੀਤਾ ਗਿਆ।

ਦਸਵੰਧ ਦੇਣ ਤੋਂ ਭਾਵ ਹੈ ਕਿ ਸਿੱਖ ਕੋਲ ਜੋ ਮਾਇਆ ਅਤੇ ਹੋਰ ਸਮੱਗਰੀ ਹੈ, ਉਹ ਪਰਮਾਤਮਾ ਦੀ ਬਖ਼ਸ਼ੀ ਹੋਈ ਹੈ, ਉਸਦੀ ਆਪਣੀ ਨਹੀਂ।




## ਗੁਰਮੁਖੀ ਲਿਪੀ

ਇਹ ਪੰਜਾਬੀ ਵਰਣਮਾਲਾ ਦੇ ਅੱਖਰ ਹਨ, ਜਿਨ੍ਹਾਂ ਦੀ ਵਰਤੋਂ ਗੁਰੂ ਸਾਹਿਬਾਨ ਨੇ ਕੀਤੀ। ਗੁਰੂ ਸਾਹਿਬਾਨ ਦੇ ਮੁੱਖ ਤੋਂ ਉਚਾਰਣ ਹੋਣ ਕਰਕੇ ਇਹਨਾਂ ਨੂੰ ਗੁਰਮੁਖੀ ਲਿਪੀ ਕਿਹਾ ਜਾਂਦਾ ਹੈ। ਗੁਰੂ ਅੰਗਦ ਦੇਵ ਜੀ ਨੇ ਇਹਨਾਂ ਅੱਖਰਾਂ ਨੂੰ ਵਿਵਸਥਤ ਰੂਪ ਦੇ ਕੇ ਪ੍ਰਚਲਿਤ ਕੀਤਾ। ਇਸ ਲਿਪੀ ਵਿੱਚ 'ੜ' ਅੱਖਰ ਦੀ ਵਰਤੋਂ ਕੀਤੀ ਗਈ ਹੈ ਜੋ ਕਿ ਪਹਿਲਾਂ ਕਿਸੇ ਲਿਪੀ ਵਿੱਚ ਵੇਖਣ ਨੂੰ ਨਹੀਂ ਮਿਲਦੀ।



# ਸਿੱਖ ਸੰਸਕਾਰ

'ਸਿੱਖ ਰਹਿਤ ਮਰਯਾਦਾ' ਅਨੁਸਾਰ ਸਿੱਖ ਦੇ ਜੀਵਨ ਵਿੱਚ ਚਾਰ ਸੰਸਕਾਰ ਮੰਨੇ ਗਏ ਹਨ :

**ਜਨਮ ਸੰਸਕਾਰ :**

ਸਿੱਖ ਦੇ ਘਰ ਵਿੱਚ ਬੱਚੇ ਦੇ ਜਨਮ ਸਮੇਂ ਕੋਈ ਸ਼ਗਨ-ਅਪਸ਼ਗਨ ਜਾਂ ਵਹਿਮ ਭਰਮ ਨਹੀਂ ਕੀਤਾ ਜਾਂਦਾ ਅਤੇ ਅਕਾਲ ਪੁਰਖ ਦਾ ਸ਼ੁਕਰਾਨਾ ਹੀ ਕੀਤਾ ਜਾਂਦਾ ਹੈ।

**ਨਾਮ ਸੰਸਕਾਰ :**

ਗੁਰੂ ਗ੍ਰੰਥ ਸਾਹਿਬ ਤੋਂ ਆਏ ਹੁਕਮਨਾਮੇ ਦੇ ਆਰੰਭ ਦੇ ਸ਼ਬਦ ਦੇ ਪਹਿਲੇ ਅੱਖਰ ਤੋਂ ਬੱਚੇ ਦਾ ਨਾਮ ਰੱਖਿਆ ਜਾਂਦਾ ਹੈ। ਮੁੰਡੇ ਦੇ ਨਾਮ ਦੇ ਪਿੱਛੇ 'ਸਿੰਘ' ਅਤੇ ਕੁੜੀ ਦੇ ਨਾਮ ਦੇ ਪਿੱਛੇ 'ਕੌਰ' ਲਾਇਆ ਜਾਂਦਾ ਹੈ।



**ਅਨੰਦ ਸੰਸਕਾਰ :**

ਸਿੱਖ ਦਾ ਵਿਆਹ 'ਅਨੰਦ ਕਾਰਜ' ਰੀਤੀ ਨਾਲ ਹੁੰਦਾ ਹੈ। ਸਿੱਖ ਮੁੰਡਾ-ਕੁੜੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਗੁਰੂ ਰਾਮ ਦਾਸ ਜੀ ਵੱਲੋਂ ਉਚਾਰੀ ਗਈ ਬਾਣੀ 'ਲਾਵਾਂ' ਦਾ ਪਾਠ ਸਰਵਣ ਕਰਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਆਲੇ ਚਾਰ ਪਰਿਕਰਮਾਂ ਲੈਂਦੇ ਹਨ।

**ਮ੍ਰਿਤਕ ਸੰਸਕਾਰ :**

ਸਿੱਖ ਨੂੰ ਪ੍ਰਾਣੀ ਦੇ ਮਰਨ ਸਮੇਂ ਮਨ ਨੂੰ ਪ੍ਰਭੂ ਦੀ ਰਜ਼ਾ ਵਿੱਚ ਰਖਦਿਆਂ ਕੋਈ ਵਹਿਮ-ਭਰਮ ਨਹੀਂ ਕਰਨਾ ਚਾਹੀਦਾ। ਮਿਰਤਕ ਪ੍ਰਾਣੀ ਭਾਵੇਂ ਛੋਟੀ ਉਮਰ ਦਾ ਹੋਵੇ, ਉਸਦਾ ਵੀ ਸਸਕਾਰ ਕਰਨਾ ਹੈ। ਜਿੱਥੇ ਸਸਕਾਰ ਦਾ ਪ੍ਰਬੰਧ ਨਾ ਹੋਵੇ, ਉੱਥੇ ਜਲ-ਪ੍ਰਵਾਹ ਜਾਂ ਹੋਰ ਤਰੀਕਾ ਵਰਤਣ ਤੋਂ ਸ਼ੰਕਾ ਨਹੀਂ ਕਰਨੀ।



# ਸਿੱਖ ਤਿਉਹਾਰ



ਹਰ ਕੌਮ ਦੇ ਆਪੋ ਆਪਣੇ ਤਿਉਹਾਰ ਹੁੰਦੇ ਹਨ। ਸਿੱਖ ਕੌਮ ਦੇ ਤਿਉਹਾਰ ਇਹ ਹਨ :

* ਗੁਰੂ ਸਾਹਿਬਾਨ ਦੇ ਪ੍ਰਕਾਸ਼ ਦਿਵਸ
* ਗੁਰੂ ਸਾਹਿਬਾਨ ਦੇ ਗੁਰਗੱਦੀ ਦਿਵਸ
* ਗੁਰੂ ਸਾਹਿਬਾਨ ਦੇ ਜੋਤੀ ਜੋਤਿ ਸਮਾਉਣ ਤੇ ਸ਼ਹੀਦੀ ਦਿਵਸ
* ਖ਼ਾਲਸੇ ਦਾ ਸਾਜਨਾ ਪੁਰਬ 'ਵਿਸਾਖੀ' ਤੇ 'ਹੋਲਾ ਮਹੱਲਾ'
* ਪੁਰਾਤਨ ਅਤੇ ਵਰਤਮਾਨ ਗੁਰਸਿੱਖਾਂ ਦੇ ਇਤਿਹਾਸਕ ਦਿਹਾੜੇ
* ਸਿੱਖ ਸ਼ਹੀਦਾਂ ਦੇ ਸ਼ਹੀਦੀ ਦਿਹਾੜੇ

ਹਰ ਸਿੱਖ ਦਾ ਇਹ ਮੁੱਢਲਾ ਫ਼ਰਜ਼ ਹੈ ਕਿ ਉਹ ਸਿੱਖ ਤਿਉਹਾਰਾਂ ਵਿੱਚ ਵੱਧ-ਚੜ੍ਹ ਕੇ ਹਿੱਸਾ ਲਵੇ ਤੇ ਗੁਰੂ ਦੀ ਸਿੱਖਿਆ ਸੁਣ ਕੇ, ਮੰਨ ਕੇ ਆਪਣਾ ਜੀਵਨ ਗੁਰੂ ਆਸ਼ੇ ਅਨੁਸਾਰ ਢਾਲਣ ਦਾ ਯਤਨ ਕਰੇ।

# ਗੁਰੂ ਪੰਥ

ਪੰਥ ਸ਼ਬਦ 'ਪਥ' ਤੋਂ ਬਣਿਆ ਹੈ ਜਿਸ ਦਾ ਅਰਥ ਹੈ ਮਾਰਗ ਜਾਂ ਰਸਤਾ। ਗੁਰੂ ਦੁਆਰਾ ਦਰਸਾਏ ਮਾਰਗ ਨੂੰ 'ਗੁਰੂ ਪੰਥ' ਕਿਹਾ ਜਾਂਦਾ ਹੈ।

ਸਿੱਖ ਲਈ ਸੇਵਾ ਦਾ ਉਹ ਰਾਹ ਸਫ਼ਲ ਹੈ ਜੋ ਥੋੜ੍ਹੇ ਜਤਨ ਦੇ ਨਾਲ ਵਧੀਕ ਤੋਂ ਵਧੀਕ ਹੋ ਸਕੇ। ਇਹ ਗੱਲ ਜੱਥੇਬੰਦੀ ਦੇ ਰਾਹੀਂ ਹੀ ਹੋ ਸਕਦੀ ਹੈ। ਇਸ ਲਈ ਸਿੱਖ ਨੇ ਆਪਣਾ ਸ਼ਖ਼ਸੀ ਧਰਮ ਪੂਰਾ ਕਰਦਿਆਂ ਹੋਇਆ ਨਾਲ ਹੀ ਪੰਥਕ ਫ਼ਰਜ਼ ਵੀ ਪੂਰੇ ਕਰਨੇ ਹਨ। ਇਸ ਜੱਥੇਬੰਦੀ ਦਾ ਨਾਂ 'ਪੰਥ' ਹੈ।

ਸਿੱਖ ਰਹਿਤ ਮਰਯਾਦਾ ਅਨੁਸਾਰ "ਤਿਆਰ ਬਰ ਤਿਆਰ ਸਿੰਘਾਂ ਦੇ ਸਮੁਚੇ ਸਮੂਹ ਨੂੰ 'ਗੁਰੂ ਪੰਥ' ਆਖਦੇ ਹਨ। ਇਸ ਦੀ ਤਿਆਰੀ ਦਸਾਂ ਗੁਰੂ ਸਾਹਿਬਾਨ ਨੇ ਕੀਤੀ ਅਤੇ ਦਸਮ ਗੁਰੂ ਜੀ ਨੇ ਇਸ ਦਾ ਅੰਤਿਮ ਸਰੂਪ ਬੰਨ੍ਹ ਕੇ ਗੁਰਿਆਈ ਸੌਂਪੀ।"

ਗੁਰੂ ਪੰਥ ਦੀ ਹੋਂਦ ਗੁਰੂ ਗ੍ਰੰਥ ਤੋਂ ਬਗੈਰ ਕਿਆਸ ਨਹੀਂ ਕੀਤੀ ਜਾ ਸਕਦੀ ਅਤੇ ਇਹਨਾਂ ਦੋਵਾਂ ਦੀ ਵਰਤੋਂ ਕਿਸੇ ਨਾ ਕਿਸੇ ਰੂਪ ਵਿੱਚ ਗੁਰੂ ਸਾਹਿਬਾਨ ਦੁਆਰਾ ਵੀ ਕੀਤੀ ਜਾਂਦੀ ਰਹੀ ਹੈ :



ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ
ਤਿਹ ਮਿਲੰਤ ਜਮ ਤ੍ਰਾਸ ਮਿਟਾਈ।।

(ਗੁ.ਗ੍ਰੰ.ਸਾ.ਪੰਨਾ 1406)

# ਹੁਕਮਨਾਮਾ





ਆਦੇਸ਼-ਯੁਕਤ ਪੱਤਰ ਨੂੰ 'ਹੁਕਮਨਾਮਾ' ਕਿਹਾ ਜਾਂਦਾ ਹੈ। ਸਿੱਖ, ਗੁਰੂ ਦੇ 'ਸ਼ਬਦ' ਨੂੰ ਗੁਰੂ ਦਾ 'ਹੁਕਮ' ਮੰਨਦੇ ਹਨ, ਇਸ ਕਰਕੇ ਗੁਰੂ ਸਾਹਿਬਾਨ ਦੁਆਰਾ ਸਿੱਖ ਸੰਗਤ ਨੂੰ ਵੱਖ-ਵੱਖ ਸਮੇਂ 'ਤੇ ਲਿਖੇ ਪੱਤਰਾਂ ਨੂੰ ਹੁਕਮਨਾਮੇ ਕਿਹਾ ਗਿਆ ਹੈ। ਗੁਰੂ ਸਾਹਿਬਾਨ ਤੋਂ ਬਾਅਦ ਮਾਤਾ ਸੁੰਦਰੀ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੁਆਰਾ ਸਿੱਖ ਸੰਗਤ ਦੇ ਨਾਮ ਜਾਰੀ ਕੀਤੇ ਪੱਤਰਾਂ ਨੂੰ ਵੀ ਹੁਕਮਨਾਮੇ ਕਿਹਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਵਿਖੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ (ਗੁਰੂ) ਗ੍ਰੰਥ ਸਾਹਿਬ ਅਤੇ ਪੰਥ ਨੂੰ 'ਗੁਰੂ' ਦਾ ਦਰਜਾ ਦਿੱਤਾ। ਪੰਥ ਦੁਆਰਾ ਗੁਰੂ ਗ੍ਰੰਥ ਸਾਹਿਬ ਦੀ ਰੌਸ਼ਨੀ ਵਿੱਚ ਲਏ ਫ਼ੈਸਲੇ ਨੂੰ ਹੁਕਮਨਾਮਾ ਕਿਹਾ ਗਿਆ ਹੈ। ਪੰਜ ਤਖ਼ਤਾਂ ਦੇ ਜਥੇਦਾਰਾਂ ਦੁਆਰਾ ਸਮੂਹਕ ਤੌਰ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਿੱਖ ਸੰਗਤ ਦੇ ਨਾਮ ਜਾਰੀ ਕੀਤੇ ਆਦੇਸ਼ ਨੂੰ ਵੀ ਹੁਕਮਨਾਮਾ ਕਿਹਾ ਜਾਂਦਾ ਹੈ।

# ਨਾਨਕਸ਼ਾਹੀ ਕੈਲੰਡਰ

ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਕੇਂਦਰ ਮੰਨ ਕੇ ਸਿੱਖਾਂ ਵਲੋਂ ਗੁਰ-ਇਤਿਹਾਸ ਨਾਲ ਸਬੰਧਤ ਦਿਵਸਾਂ ਅਤੇ ਤਿੱਥਾਂ ਬਾਰੇ ਵਿਗਿਆਨਕ ਤਰੀਕੇ ਨਾਲ ਮਹਤੱਵਪੂਰਨ ਜਾਣਕਾਰੀ ਪ੍ਰਦਾਨ ਕਰਨ ਹਿਤ ਜੋ ਕੈਲੰਡਰ ਤਿਆਰ ਕੀਤਾ ਗਿਆ ਹੈ, ਉਸਨੂੰ 'ਨਾਨਕਸ਼ਾਹੀ ਕੈਲੰਡਰ' ਕਿਹਾ ਜਾਂਦਾ ਹੈ। ਇਹ ਕੈਲੰਡਰ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਾਲ, 1526 ਬਿਕ੍ਰਮੀ ਭਾਵ 1469 ਈਸਵੀ, ਤੋਂ ਆਰੰਭ ਹੁੰਦਾ ਹੈ। ਸਾਲ ਨੂੰ 'ਬਾਰਹ ਮਾਹਾ' ਬਾਣੀ ਅਨੁਸਾਰ ਚੇਤ ਮਹੀਨੇ ਤੋਂ ਆਰੰਭ ਕਰਕੇ 12 ਮਹੀਨਿਆਂ ਵਿੱਚ ਵੰਡਿਆ ਗਿਆ ਹੈ। ਇਸ ਕੈਲੰਡਰ ਵਿੱਚ ਪਹਿਲੇ 5 ਮਹੀਨੇ 31 ਦਿਨਾਂ ਦੇ ਅਤੇ ਪਿਛਲੇ 7 ਮਹੀਨੇ 30 ਦਿਨਾਂ ਦੇ ਰੱਖੇ ਗਏ ਹਨ। 'ਲੀਪ' ਦੇ ਸਾਲ ਵਿਚ ਫੱਗਣ ਦਾ ਆਖ਼ਰੀ ਮਹੀਨਾ 31 ਦਿਨ ਦਾ ਕੀਤਾ ਗਿਆ ਹੈ।

ਚੇਤ ੫੪੦

| ਐਤ | ਸੋਮ | ਮੰਗਲ | ਬੁੱਧ | ਵੀਰ | ਸ਼ੁੱਕਰ | ਸ਼ਨੀ |
|---|---|---|---|---|---|---|
| ੩੧ | | | | | ੧ | ੨ |
| ੩ | ੪ | ੫ | ੬ | ੭ | ੮ | ੯ |
| ੧੦ | ੧੧ | ੧੨ | ੧੩ | ੧੪ | ੧੫ | ੧੬ |
| ੧੭ | ੧੮ | ੧੯ | ੨੦ | ੨੧ | ੨੨ | ੨੩ |
| ੨੪ | ੨੫ | ੨੬ | ੨੭ | ੨੮ | ੨੯ | ੩੦ |

ਸਿੱਖ ਧਰਮ ਗ੍ਰੰਥਾਂ ਦੇ ਗਹਿਨ ਅਧਿਐਨ ਉਪਰੰਤ ਤਿਆਰ ਹੋਇਆ ਇਹ ਕੈਲੰਡਰ 2003 ਈਸਵੀ ਵਿੱਚ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਲਾਗੂ ਹੋਇਆ, ਜਿਸਨੇ ਸਿੱਖਾਂ ਦੇ ਇੱਕ ਵੱਖਰੀ ਕੌਮ ਹੋਣ ਦੇ ਸੰਕਲਪ ਨੂੰ ਹੋਰ ਦ੍ਰਿੜ ਕਰਾਇਆ।

# ਸਿੱਖ ਰਹਿਤ ਮਰਯਾਦਾ




'ਰਹਿਤ ਮਰਯਾਦਾ' ਤੋਂ ਭਾਵ ਹੈ ਇੱਕ ਐਸੀ ਜੀਵਨ ਜੁਗਤ, ਜੀਵਨ ਦੇ ਰਹਿਨ ਸਹਿਨ ਦੀ ਇੱਕ ਉਹ ਤਰਕੀਬ, ਜਿਸ ਵਿੱਚ ਜੀਵਨ ਵਿਧੀਵਤ ਅਤੇ ਸੁਰੱਖਿਅਤ ਚਲਦਾ ਹੈ। ਸਿੱਖ ਧਰਮ ਵਿੱਚ ਇਹ ਜੀਵਨ ਜੁਗਤ, ਗੁਰੂ ਸਿੱਖ ਨੂੰ ਬਖ਼ਸ਼ਦਾ ਹੈ ਅਤੇ ਸਿੱਖ ਇਸ ਅਨੁਸਾਰ ਹੀ ਜੀਵਨ ਗੁਜ਼ਾਰਦਾ ਹੈ, ਇਸੇ ਲਈ ਇਸ ਦਾ ਨਾਮ 'ਸਿੱਖ ਰਹਿਤ ਮਰਯਾਦਾ' ਹੈ। ਸਿੱਖ ਰਹਿਤ ਮਰਯਾਦਾ ਦਾ ਮੂਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜੋ ਜੀਵਨ ਦੇ ਹਰ ਬਿਖੜੇ ਮੋੜ 'ਤੇ ਸਿੱਖ ਨੂੰ ਜੀਵਨ ਜਾਚ ਦੇ 'ਰਾਹਿ ਰਾਸ' ਪਾਉਣ ਦੀ ਪ੍ਰੇਰਣਾ ਕਰਦਾ ਹੈ। ਹਰ ਸਿੱਖ ਨੂੰ ਆਪਣੇ ਰੋਜ਼ਾਨਾ ਜੀਵਨ ਵਿੱਚ ਇਸ ਮਰਯਾਦਾ ਦੀ ਪਾਲਣਾ ਕਰਨੀ ਚਾਹੀਦੀ ਹੈ। ਕਈ ਵਰ੍ਹਿਆਂ ਦੀ ਮਿਹਨਤ ਤੋਂ ਬਾਅਦ ਸਿੱਖ ਵਿਦਵਾਨਾਂ ਦੁਆਰਾ ਤਿਆਰ ਕੀਤਾ ਖਰੜਾ 3 ਫ਼ਰਵਰੀ 1945 ਨੂੰ ਮਹੱਤਵਪੂਰਨ ਸੋਧਾਂ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਵਾਨ ਕਰ ਲਿਆ ਅਤੇ 'ਸਿੱਖ ਰਹਿਤ ਮਰਯਾਦਾ' ਨੂੰ ਜਾਰੀ ਕੀਤਾ। 32 ਸਫ਼ਿਆਂ ਦੀ ਇਹ 'ਸਿੱਖ ਰਹਿਤ ਮਰਯਾਦਾ' ਉੱਘੀਆਂ ਸਿੱਖ ਸੰਸਥਾਵਾਂ ਵੱਲੋਂ ਪ੍ਰਕਾਸ਼ਿਤ ਕਰਕੇ ਮੁਫ਼ਤ ਵੰਡੀ ਜਾਂਦੀ ਹੈ।







## ਤਨਖਾਹ

ਤਨਖ਼ਾਹ ਦਾ ਅਰਥ ਹੈ ਧਾਰਮਕ ਸਜ਼ਾ ਜਾਂ ਦੰਡ। ਜੋ ਸਿੱਖ 'ਰਹਿਤ ਮਰਯਾਦਾ' ਦੇ ਨਿਯਮਾਂ ਨੂੰ ਜਾਣ-ਬੁੱਝ ਕੇ ਭੰਗ ਕਰਦਾ ਹੈ, ਉਸਨੂੰ ਤਨਖ਼ਾਹ ਲਾਉਣ ਦਾ ਵਿਧਾਨ ਹੈ। ਇਸ ਨਾਲ ਸਿੱਖ ਨੂੰ ਉਸਦੀ ਗ਼ਲਤੀ ਦਾ ਅਹਿਸਾਸ ਕਰਵਾ ਕੇ ਅੱਗੇ ਤੋਂ ਮਰਯਾਦਾ ਭੰਗ ਕਰਨ ਤੋਂ ਰੋਕਣਾ ਹੈ। ਇਹ ਸਿੱਖ ਦੀ ਆਤਮ-ਸ਼ੁੱਧੀ ਕਰਨ ਅਤੇ ਗੁਰਮਤਿ ਨਿਯਮਾਂ ਦਾ ਦ੍ਰਿੜ੍ਹਤਾ ਪੂਰਵਕ ਪਾਲਣ ਕਰਾਉਣ ਲਈ ਲਾਈ ਜਾਂਦੀ ਹੈ। 'ਸਿੱਖ ਰਹਿਤ ਮਰਯਾਦਾ' ਅਨੁਸਾਰ ਸਿੱਖ ਭੁਲ ਬਖ਼ਸ਼ਾਉਣ ਲਈ ਨੇੜੇ ਦੀ ਸੰਗਤ ਦੇ ਸਨਮੁਖ ਪੇਸ਼ ਹੋ ਕੇ ਆਪਣੀ ਗਲਤੀ ਦਾ ਅਹਿਸਾਸ ਕਰੇ ਅਤੇ ਸੰਗਤ ਵਿੱਚੋਂ ਚੁਣੇ ਪੰਜ ਪਿਆਰੇ ਤਨਖ਼ਾਹ ਤਜ਼ਵੀਜ ਕਰਨ। ਤਨਖ਼ਾਹ ਲਾਉਣ ਉਪਰੰਤ ਸੋਧ ਦੀ ਅਰਦਾਸ ਹੋਵੇ।



## ਗੁਰਮਤਾ

ਗੁਰਮਤਿ ਸਿਧਾਂਤ ਦੀ ਰੌਸ਼ਨੀ ਵਿੱਚ ਰਾਜਸੀ ਅਤੇ ਜਥੇਬੰਦਕ ਤੌਰ 'ਤੇ ਨੀਤੀ ਨਿਰਧਾਰਨ ਲਈ ਲਏ ਗਏ ਸਮੂਹਕ ਫ਼ੈਸਲਿਆਂ ਨੂੰ ਗੁਰਮਤਾ ਕਿਹਾ ਜਾਂਦਾ ਹੈ। ਗੁਰਮਤੇ ਸ਼ਬਦ ਤੋਂ ਹੀ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਸ ਵਿੱਚੋਂ ਵਿਅਕਤੀਗਤ ਜਾਂ ਮਨੁਖੀ 'ਮਤਿ' ਨੂੰ ਮਨਫ਼ੀ ਕੀਤਾ ਗਿਆ ਹੈ। ਗੁਰੂ ਨੂੰ ਪਰਮੇਸਰ ਰੂਪ ਜਾਣ ਕੇ ਕੀਤੇ ਜਾਣ ਵਾਲੇ ਫ਼ੈਸਲਿਆਂ ਵਿੱਚੋਂ ਹਉਮੈ, ਈਰਖਾ, ਦਵੈਖ ਆਦਿ ਖ਼ਤਮ ਹੁੰਦੇ ਹਨ, ਨਿਮਰਤਾ ਅਤੇ ਪ੍ਰੇਮ ਦੀ ਭਾਵਨਾ ਦਾ ਪ੍ਰਗਟਾਵਾ ਹੁੰਦਾ ਹੈ।

ਰਾਜਨੀਤਕ ਅਤੇ ਜਥੇਬੰਦਕ ਫ਼ੈਸਲੇ ਕਰਦੇ ਸਮੇਂ ਪੰਥ ਵਿੱਚ ਮਤਭੇਦ ਅਤੇ ਦੁਫੇੜ ਪੈਦਾ ਹੋ ਜਾਣਾ ਸੁਭਾਵਕ ਹੈ, ਇਸ ਸਮੇਂ ਪੰਥ ਨੂੰ ਇਕਜੁੱਟ ਅਤੇ ਇਕਮੁੱਠ ਰੱਖਣ ਲਈ ਗੁਰਮਤੇ ਦਾ ਮਾਰਗ ਚੁਣਿਆ ਗਿਆ ਜਿਸ ਵਿੱਚੋਂ ਪੰਥਕ ਜਥੇਬੰਦੀ ਨੂੰ ਮਜਬੂਤੀ ਨਾਲ ਅੱਗੇ ਤੋਰਨ ਦੇ ਝਲਕਾਰੇ ਪੈਂਦੇ ਹਨ। ਗੁਰਮਤਾ ਹੋ ਜਾਣ ਉਪਰੰਤ ਵਿਰੋਧੀ ਵਿਚਾਰਧਾਰਾ ਰੱਖਣ ਵਾਲੇ ਵੀ ਇਸ ਨੂੰ ਮੰਨਣ ਦੇ ਪਾਬੰਦ ਹੁੰਦੇ ਹਨ। ਇਸ ਤਰ੍ਹਾਂ ਸਮੁਚੀ ਕੌਮ ਨੂੰ ਇਕ ਸੂਤਰ ਵਿੱਚ ਬੰਨ੍ਹ ਕੇ ਰੱਖਣ ਅਤੇ ਉਸਾਰੂ ਕਾਰਜਾਂ ਹਿਤ ਅਗੇ ਤੋਰਨ ਦਾ ਇਸ ਤੋਂ ਸ੍ਰੇਸ਼ਟ ਮਾਰਗ ਹੋਰ ਕੋਈ ਨਹੀਂ ਮੰਨਿਆ ਜਾ ਸਕਦਾ। 'ਸਿੱਖ ਰਹਿਤ ਮਰਯਾਦਾ' ਅਨੁਸਾਰ ਗੁਰਮਤਾ ਕੇਵਲ ਸਿੱਖ ਧਰਮ ਦੇ ਮੁਢਲੇ ਸਿਧਾਂਤਾਂ ਦੀ ਪੁਸ਼ਟੀ ਲਈ ਕੀਤਾ ਜਾ ਸਕਦਾ ਹੈ ਅਤੇ ਇਹ ਗੁਰਮਤਾ ਗੁਰੂ ਪੰਥ ਦਾ ਚੁਣਿਆ ਸ਼੍ਰੋਮਣੀ ਜੱਥਾ ਜਾਂ ਗੁਰੂ-ਪੰਥ ਦਾ ਪ੍ਰਤੀਨਿਧ ਇਕੱਠ ਹੀ ਕਰ ਸਕਦਾ ਹੈ।



# ਸ੍ਰੀ ਹਰਿਮੰਦਰ ਸਾਹਿਬ

ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਦਾ ਇਕ ਸਰਵੋਤਮ ਧਾਰਮਿਕ ਸਥਾਨ ਹੈ ਜਿਸ ਦੀ ਉਸਾਰੀ ਅਤੇ ਸਥਾਪਨਾ ਦਾ ਕਾਰਜ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਕੀਤਾ। ਹਰਿਮੰਦਰ ਤੋਂ ਭਾਵ ਹੈ 'ਪਰਮਾਤਮਾ ਦਾ ਘਰ'। ਗੁਰੂ ਜੀ ਨੇ (ਗੁਰੂ) ਗ੍ਰੰਥ ਸਾਹਿਬ ਜੀ ਦਾ ਸਭ ਤੋਂ ਪਹਿਲਾ ਪ੍ਰਕਾਸ਼ ਇਥੇ ਕਰਕੇ ਇਸ ਸਥਾਨ ਦੀ ਭਾਵਨਾ ਦਾ ਪ੍ਰਗਟਾਵਾ ਕੀਤਾ। 'ਧੁਰ ਕੀ ਬਾਣੀ' ਦਾ ਪ੍ਰਕਾਸ਼ ਅਤੇ ਪ੍ਰਚਾਰ ਸਥਾਨ ਹੋਣ ਕਰਕੇ ਇਸਨੂੰ 'ਦਰਬਾਰ ਸਾਹਿਬ' ਵੀ ਕਿਹਾ ਜਾਂਦਾ ਹੈ। ਇਸ ਸਥਾਨ ਵਿਖੇ ਸਮੂਹ ਦਿਸ਼ਾਵਾਂ ਤੋਂ ਆਉਣ ਵਾਲੀਆਂ ਸੰਗਤਾਂ ਦਾ ਪ੍ਰਗਟਾਵਾ ਕਰਨ ਵਾਲੇ ਚਾਰ ਦਰਵਾਜੇ ਰੱਖੇ ਗਏ ਜੋ ਕਿ ਗੁਰਮਤਿ ਸਿਧਾਂਤਾਂ ਦਾ ਪ੍ਰਗਟਾਵਾ ਕਰਨ ਦੇ ਨਾਲ-ਨਾਲ ਸਿੱਖ ਭਵਨ ਨਿਰਮਾਣ ਕਲਾ ਦਾ ਵਿਲੱਖਣ ਨਮੂਨਾ ਵੀ ਬਣ ਗਏ।

ਇਸ ਸਥਾਨ ਦੀ ਮਹੱਤਤਾ ਨੂੰ ਜਾਣਦੇ ਹੋਏ ਮਹਾਰਾਜਾ ਰਣਜੀਤ ਸਿੰਘ ਨੇ ਇਥੇ ਸੋਨੇ ਦੀ ਸੇਵਾ ਕਰਵਾਈ ਜਿਸ ਕਰਕੇ ਇਸ ਸਥਾਨ ਨੂੰ ਅੰਗਰੇਜ਼ੀ ਬੋਲਣ ਵਾਲੇ 'ਗੋਲਡਨ ਟੈਂਪਲ' ਦੇ ਨਾਮ ਨਾਲ ਯਾਦ ਕਰਦੇ ਹਨ। ਸਿੱਖੀ ਦਾ ਧੁਰਾ ਤੇ ਸਿੱਖਾਂ ਦੀ ਸ਼ਕਤੀ ਦਾ ਕੇਂਦਰ ਹੋਣ ਕਰਕੇ ਇਹ ਸਥਾਨ ਸਿੱਖ ਵਿਰੋਧੀਆਂ ਨੂੰ ਹਮੇਸ਼ਾ ਚੁੱਭਦਾ ਰਿਹਾ ਜਿਸ ਦੇ ਸਿੱਟੇ ਵਜੋਂ ਇਸ ਨੂੰ ਢਹਿ-ਢੇਰੀ ਕਰਨ ਦੇ ਯਤਨ ਕੀਤੇ ਗਏ, ਪਰ ਸਿੱਖ ਮਨਾਂ ਵਿੱਚ ਇਸਦਾ ਮਾਨ ਅਤੇ ਸਤਿਕਾਰ ਹੋਰ ਵਧੇਰੇ ਦ੍ਰਿੜ ਹੁੰਦਾ ਗਿਆ।



## ਸਰੋਵਰ

ਸਰੋਵਰ ਗੁਰਦੁਆਰੇ ਦਾ ਅਟੁਟ ਅੰਗ ਹੈ। ਗੁਰਦੁਆਰਾ ਅਧਿਆਤਮਕ ਉਚਤਾ ਅਤੇ ਸਰੋਵਰ ਸਰੀਰਕ ਸ਼ੁੱਧੀ ਦਾ ਪ੍ਰਤੀਕ ਹੈ। ਗੁਰਦੁਆਰੇ ਅਤੇ ਸਰੋਵਰ ਦੇ ਸੰਯੁਕਤ ਮਹੱਤਵ ਦਾ ਪ੍ਰਗਟਾਵਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਦੱਸਦੇ ਹਨ :

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ।।**

(ਗੁ.ਗ੍ਰੰ.ਸਾ. ਪੰਨਾ: 611)



ਸਰੋਵਰਾਂ ਦੀ ਸਥਾਪਨਾ ਦਾ ਕਾਰਜ ਗੁਰੂ ਸਾਹਿਬਾਨ ਨੇ ਆਪ ਆਰੰਭ ਕੀਤਾ ਅਤੇ ਤਕਰੀਬਨ ਹਰ ਇਤਿਹਾਸਕ ਗੁਰਦੁਆਰੇ ਨਾਲ ਸਰੋਵਰ ਦਾ ਪ੍ਰਬੰਧ ਹੈ। ਸਰੀਰਕ ਸ਼ੁੱਧੀ ਦੇ ਨਾਲ-ਨਾਲ ਇਹ ਸਰੋਵਰ ਪਾਣੀ ਦੀ ਥੁੜ ਨੂੰ ਪੂਰਾ ਕਰਨ ਅਤੇ ਬਰਾਬਰੀ ਦੀ ਭਾਵਨਾ ਦੇ ਪ੍ਰਤੀਕ ਹਨ।

## ਗੁਰਦੁਆਰਾ

ਗੁਰੂ ਨਾਨਕ ਸਾਹਿਬ ਆਪਣੇ ਪ੍ਰਚਾਰ ਦੌਰਿਆਂ ਸਮੇਂ ਜਿੱਥੇ ਵੀ ਜਾਂਦੇ, ਉੱਥੇ ਸੰਗਤ ਕਾਇਮ ਕਰਦੇ। ਸੰਗਤ ਵਿੱਚ ਜੁੜ ਕੇ ਕੀਰਤਨ ਤੇ ਕਥਾ ਕਰਨ ਲਈ ਧਰਮਸ਼ਾਲਾ ਕਾਇਮ ਕਰਦੇ, ਜਿਨ੍ਹਾਂ ਨੂੰ ਬਾਅਦ ਵਿੱਚ ਗੁਰਦੁਆਰੇ ਕਿਹਾ ਜਾਣ ਲੱਗਾ।

ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਜਿਗਿਆਸੂਆਂ ਲਈ ਆਤਮ-ਗਿਆਨ ਦਾ ਸਾਧਨ, ਰੋਗੀਆਂ ਲਈ ਸ਼ਫ਼ਾਖ਼ਾਨਾ, ਭੁੱਖਿਆਂ ਲਈ ਅੰਨਪੂਰਨਾ, ਇਸਤ੍ਰੀ ਜਾਤੀ ਦੀ ਪੱਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫ਼ਿਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।



ਗੁਰਦੁਆਰੇ ਗੁਰ-ਉਪਦੇਸ਼ ਦੇ ਸੋਮੇ, ਪੂਜਾ ਪਾਠ ਦੇ ਅਸਥਾਨ, ਧਾਰਮਿਕ ਸਿੱਖਿਆ ਤੇ ਧਾਰਮਿਕ ਜੀਵਨ ਦੇ ਕੇਂਦਰ, ਸਮਾਜ ਸੇਵਾ, ਸਾਂਝੀਆਂ ਪੰਥਕ ਵਿਚਾਰਾਂ ਅਤੇ ਸਮਾਜਿਕ ਜੀਵਨ ਦੇ ਸਿਖਲਾਈ ਕੇਂਦਰ ਹਨ।

ਗੁਰਦੁਆਰਾ ਸਿੱਖੀ ਜੀਵਨ ਦੀ ਅਭਿਆਸ ਸ਼ਾਲਾ ਹੈ।

ਸਿੱਖ ਜਦੋਂ ਗੁਰਦੁਆਰੇ ਜਾਂਦਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦਾ ਹੈ। ਮੱਥਾ ਟੇਕਣ ਦਾ ਮਤਲਬ ਹੈ ਗੁਰੂ ਗ੍ਰੰਥ ਸਾਹਿਬ ਦਾ ਹਰ ਹੁਕਮ ਮੰਨਣ ਲਈ ਤਿਆਰ ਹੋਣਾ।

ਗੁਰੂ ਗ੍ਰੰਥ ਸਾਹਿਬ ਨਾਲ ਸਾਂਝ ਪਾਉਣ ਲਈ ਗੁਰਦੁਆਰਾ ਕੇਂਦਰੀ ਅਸਥਾਨ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜੋ ਸ਼ਬਦ ਹੈ, ਜਦੋਂ ਉਸਦੀ ਸੋਝੀ ਹੁੰਦੀ ਹੈ ਤਾਂ ਫਿਰ ਉਸ ਮਾਲਿਕ ਨਾਲ ਮੇਲ ਹੁੰਦਾ ਹੈ, ਜਿਸਨੂੰ ਰੱਬ, ਗਿਆਨ, ਜੋਤ ਆਖਦੇ ਹਨ। ਗੁਰੂ ਦੁਆਰ ਰਾਹੀਂ ਉਸ "**ਜੋਤੀ ਜੋਤ ਰਲੀ ਸੰਪੂਰਨ ਥੀਆ ਰਾਮ**" ਤਕ ਦਾ ਸਫ਼ਰ ਸੰਪੂਰਨ ਹੁੰਦਾ ਹੈ।

ਗੁਰਦੁਆਰੇ ਸਿੱਖੀ ਪ੍ਰਚਾਰ ਅਤੇ ਪ੍ਰਸਾਰ ਦੇ ਸੋਮੇ ਅਤੇ ਸਾਧਨ ਹਨ।



## ਨਿਸ਼ਾਨ ਸਾਹਿਬ

ਹਰੇਕ ਗੁਰਦੁਆਰੇ ਵਿੱਚ ਨਿਸ਼ਾਨ ਸਾਹਿਬ ਕਿਸੇ ਉੱਚੀ ਥਾਂ 'ਤੇ ਲੱਗਾ ਹੁੰਦਾ ਹੈ। ਇਹ ਲਾਜ਼ਮੀ ਤੌਰ 'ਤੇ ਹਰ ਗੁਰਦੁਆਰੇ ਉਪਰ ਝੂਲਣਾ ਚਾਹੀਦਾ ਹੈ।

ਨਿਸ਼ਾਨ ਸਾਹਿਬ ਦੇ ਪੁਸ਼ਾਕ ਦਾ ਰੰਗ ਬਸੰਤੀ ਜਾਂ ਸੁਰਮਈ ਹੁੰਦਾ ਹੈ ਅਤੇ ਇਸ ਦੇ ਸਿਰੇ ਉੱਤੇ ਸਰਬਲੋਹ ਦਾ ਭਾਲਾ ਜਾਂ ਖੰਡਾ ਹੁੰਦਾ ਹੈ। ਇਹ ਤਿਕੋਨ ਦੀ ਸ਼ਕਲ ਵਿੱਚ ਸੂਤੀ ਜਾਂ ਰੇਸ਼ਮੀ ਕਪੜੇ ਦਾ ਸਿੱਖ ਕੌਮ ਦਾ ਝੰਡਾ ਪ੍ਰਭੂ ਸੱਤਾ ਦਾ ਪ੍ਰਤੀਕ ਹੈ। ਇਹ ਕੇਸਰੀ ਝੰਡਾ ਪਹਿਲੀ ਵਾਰ ਸੰਨ 1609 ਈ. ਵਿੱਚ ਸ੍ਰੀ ਅਕਾਲ ਤਖ਼ਤ ਉੱਤੇ ਚੜ੍ਹਾਇਆ ਗਿਆ।

ਅੱਜਕਲ ਵਰਤੋਂ ਵਿੱਚ ਆਉਣ ਵਾਲਾ ਨਿਸ਼ਾਨ ਸਾਹਿਬ ਲੱਕੜ ਜਾਂ ਧਾਤ ਦਾ ਬਣਿਆ ਹੁੰਦਾ ਹੈ ਅਤੇ ਇਸ ਵਿੱਚ ਪ੍ਰਚਲਿਤ ਖੰਡੇ ਦਾ ਨਿਸ਼ਾਨ ਉਕਰਿਆ ਹੁੰਦਾ ਹੈ ਜਿਸ ਵਿਚੋਂ ਇਹ ਸੰਦੇਸ਼ ਮਿਲਦਾ ਹੈ :



* ਦੋ ਕ੍ਰਿਪਾਨਾਂ - ਰੂਹਾਨੀ ਤੇ ਦੁਨਿਆਵੀ ਸੱਤਾ ਦੀਆਂ ਪ੍ਰਤੀਕ ਹਨ
* ਖੰਡਾ - ਅਗਿਆਨ ਤੇ ਭਰਮ ਦੀਆਂ ਜੜ੍ਹਾਂ ਪੁੱਟਣ ਦਾ ਪ੍ਰਤੀਕ ਹੈ
* ਚੱਕਰ - ਸ੍ਰਿਸ਼ਟੀ ਵਿਚਲੇ ਕ੍ਰਮ ਦਾ ਪ੍ਰਤੀਕ ਹੈ।

ਇਹੀ ਉਹ ਨਿਸ਼ਾਨ ਸਾਹਿਬ ਹੈ ਜਿਸ ਦੇ 'ਜੁਗੋ ਜੁਗ ਅਟੱਲ' ਹੋਣ ਦੀ ਅਰਦਾਸ ਸਿੱਖ ਰੋਜ਼ਾਨਾ ਕਰਦਾ ਹੈ।

# ਅਰਦਾਸ



ਅਰਦਾਸ ਫ਼ਾਰਸੀ ਦੇ ਸ਼ਬਦ ਅਰਜ਼ (ਬੇਨਤੀ) ਤੇ ਦਾਸਤ (ਪੇਸ਼ ਕਰਨਾ) ਤੋਂ ਬਣਿਆ ਹੈ, ਭਾਵ ਬੇਨਤੀ ਪੇਸ਼ ਕਰਨਾ। ਅਰਦਾਸ ਜੀਵ ਵੱਲੋਂ ਪਰਮਾਤਮਾ ਅੱਗੇ ਕੀਤੀ ਗਈ ਬੇਨਤੀ ਹੈ।

ਸਿੱਖ ਧਰਮ ਵਿੱਚ ਹਰੇਕ ਕਾਰਜ ਦੀ ਨਿਰਵਿਘਨ ਪੂਰਤੀ ਲਈ ਕੇਵਲ ਕਰਤਾਰ ਅੱਗੇ ਹੀ ਅਰਦਾਸ ਕਰਨ ਦਾ ਵਿਧਾਨ ਹੈ।

ਜੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਾ ਹੋਵੇ ਤਾਂ ਕਿਸੇ ਪਾਸੇ ਵੀ ਮੂੰਹ ਕਰਕੇ ਅਰਦਾਸ ਕਰਨੀ ਪ੍ਰਵਾਨ ਹੈ।

ਸਿੱਖ ਨੂੰ ਹਰ ਇੱਕ ਕੰਮ ਕਰਨ ਤੋਂ ਪਹਿਲਾਂ ਵਾਹਿਗੁਰੂ ਅੱਗੇ ਅਰਦਾਸ ਕਰਨੀ ਚਾਹੀਦੀ ਹੈ ਤਾਂ ਕਿ ਆਪਣੇ ਕੀਤੇ ਉੱਤੇ ਅਹੰਕਾਰ ਨਾ ਹੋਵੇ ਅਤੇ ਨਿਮਰਤਾ ਦਾ ਧਾਰਨੀ ਹੋਵੇ।

ਜਦੋਂ ਮਨ ਆਪਣੇ ਆਪ ਨੂੰ ਸਰਬ-ਸ਼ਕਤੀਮਾਨ ਅਕਾਲ ਪੁਰਖ ਦੇ ਸਾਹਮਣੇ ਟੇਕ ਕੇ ਉਸਦੀ ਬਖ਼ਸ਼ਿਸ਼ 'ਤੇ ਨਿਰਭਰ ਹੋ ਜਾਂਦਾ ਹੈ, ਤਾਂ ਕੀਤੀ ਹੋਈ ਅਰਦਾਸ ਸਫ਼ਲ ਹੁੰਦੀ ਹੈ।

ਅਰਦਾਸ ਸੰਖੇਪ ਤੌਰ 'ਤੇ ਸਿੱਖ ਇਤਿਹਾਸ ਨੂੰ ਵੀ ਰੂਪਮਾਨ ਕਰਦੀ ਹੈ ਜਿਸ ਵਿੱਚ ਰੋਜ਼ਾਨਾ ਗੁਰੂ ਸਾਹਿਬਾਨ, ਗੁਰੂ ਪਿਆਰਿਆਂ, ਸਿੱਖ ਸਿਧਾਂਤਾਂ ਅਤੇ ਸ਼ਹੀਦ ਸਿੰਘ-ਸਿੰਘਣੀਆਂ ਨੂੰ ਚੇਤੇ ਕੀਤਾ ਜਾਂਦਾ ਹੈ।



# ਦੇਗ ਤੇਗ ਫ਼ਤਹਿ



ਦੇਗ ਫ਼ਤਹਿ ਤੋਂ ਭਾਵ ਹੈ ਕਿ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਲੋਕਾਈ ਦੀਆਂ ਮੁੱਢਲੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ। ਤੇਗ ਤੋਂ ਭਾਵ ਹੈ ਕਿ ਸਿੱਖ ਅਕਾਲ ਪੁਰਖ ਦੀ ਬਖ਼ਸ਼ੀ ਹੋਈ ਇਲਾਹੀ ਸ਼ਕਤੀ ਨੂੰ ਅੰਤਰ-ਆਤਮੇ ਅਨੁਭਵ ਕਰੇ ਅਤੇ ਆਪਣੇ ਵੈਰੀਆਂ ਭਾਵ ਵਿਕਾਰਾਂ ਉੱਤੇ ਕਾਬੂ ਪਾ ਕੇ ਹਉਮੈ ਰੋਗ ਨੂੰ ਮਾਰੇ।



ਦੇਗ ਤੇਗ ਫ਼ਤਹਿ ਦੇ ਅਰਥ ਹਨ - ਲੰਗਰ ਚਲਦਾ ਰਹੇ ਅਤੇ ਤਲਵਾਰ ਦੁਆਰਾ ਫ਼ਤਹਿ ਪ੍ਰਾਪਤ ਹੋਵੇ, ਅਨਾਥਾਂ ਤੇ ਲੋੜਵੰਦਾਂ ਦਾ ਪਾਲਣ ਅਤੇ ਦੁਸ਼ਟਾਂ ਦਾ ਨਾਸ਼ ਹੋਵੇ। ਖ਼ਾਲਸੇ ਦੇ ਇਸ ਬੋਲੇ 'ਦੇਗ ਤੇਗ ਫ਼ਤਹਿ' ਦਾ ਪ੍ਰਤੀਕ ਹੋਲਾ ਮਹੱਲਾ ਹੈ।

# ਸਰਬਤ ਦਾ ਭਲਾ

ਸਿੱਖ ਜਦੋਂ ਵੀ ਗੁਰੂ ਅੱਗੇ ਅਰਦਾਸ ਕਰਦਾ ਹੈ ਤਾਂ ਅੰਤ ਵਿੱਚ ਇਹੀ ਮੰਗਦਾ ਹੈ :

**ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ**

ਕਿਉਂਕਿ ਸਾਰੇ ਜੀਵਾਂ ਵਿੱਚ ਉਸ ਪ੍ਰਭੂ ਦੀ ਹੀ ਜੋਤ ਵੱਸਦੀ ਹੈ।

ਸਿੱਖ ਸਮੁੱਚੀ ਮਨੁੱਖ ਜਾਤੀ ਵਿੱਚ ਪਰਮਾਤਮਾ ਦੀ ਜੋਤ ਸਮਝ ਕੇ, ਬਿਨਾਂ ਕਿਸੇ ਭੇਦ ਭਾਵ ਦੇ ਪ੍ਰੇਮ ਕਰਦਾ ਹੈ ਅਤੇ ਉਨ੍ਹਾਂ ਦੇ ਭਲੇ ਦੀ ਜਾਚਨਾ ਕਰਦਾ ਹੈ। ਸਿੱਖ ਇਤਿਹਾਸ ਵਿੱਚ ਸਰਬਤ ਦੇ ਭਲੇ ਦੀਆਂ ਬਹੁਤ ਮਿਸਾਲਾਂ ਹਨ ਜਿਵੇਂ 'ਹਿੰਦ ਦੀ ਚਾਦਰ' ਗੁਰੂ ਤੇਗ ਬਹਾਦਰ ਜੀ, ਭਾਈ ਕਨ੍ਹਈਆ ਜੀ ਆਦਿ।

